

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੯੯ਵੇਂ ਪ੍ਰਕਾਸ਼ ਪੁਰਬ ਸਮੇਂ ਅਰਦਾਸ 'ਚ ਸ਼ਾਮਿਲ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅਤੇ ਸਾਧ ਸੰਗਤ।
ਸਥਾਨ ਗੁਰਦੁਆਰਾ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ।



ਪ੍ਰੋ. ਕੁਲਦੀਪ ਸਿੰਘ ਚੇਅਰਮੈਨ ਸਤਿਗੁਰੂ ਰਾਮ ਸਿੰਘ ਚੇਅਰ ਸੈਂਟਰਲ ਯੂਨੀਵਰਸਿਟੀ ਬਠਿੰਡਾ ਅਤੇ ਸ. ਸੁਵਰਨ ਸਿੰਘ ਜੀ ਵਿਰਕ ਸ੍ਰੀ ਸਤਿਗੁਰੂ ਰਾਮ ਸਿੰਘ 200 ਸਾਲਾ ਸਮਾਗਮ ਦੇ ਅਯੋਜਨ ਸੰਬੰਧੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਪਾਸੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਲੁਧਿਆਣਾ ਵਿਖੇ ਬੁੱਢੇ ਦਰਿਆ ਦੇ ਸਫਾਈ ਕਾਰਜ ਦਾ ਨਿਰੀਖਣ ਕਰਦੇ ਹੋਏ।




20ਵੇਂ ਸਤਿਗੁਰੂ ਰਾਮ ਸਿੰਘ ਕੀਰਤਨ ਮੁਕਾਬਲੇ ਦੌਰਾਨ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿੱਲੀ ਦੇ ਵਿਦਿਆਰਥੀ ਸ਼ਬਦ ਗਾਇਨ ਕਰਦੇ ਹੋਏ।

# ਵਰਿਆਮ

**ਦਸੰਬਰ- ੨੦੧੯**

**ਜਿਲਦ-੪੪**

**ਅੰਕ- ੨**

**ਬਾਨੀ ਸੰਪਾਦਕ**

**ਜਗਦੀਸ਼ ਸਿੰਘ 'ਵਰਿਆਮ'**

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**

ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

**ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


## ਤਤਕਰਾ




**WARYAM** Current A/C No.
**607201010050208**
**IFSC/RTGS Code :UBIN0560723**
**Union Bank of India Rama Mandi Jalandhar City**

E-mail : jagdishsinghwarlam@gmail.com
drrajwant@gmail.com
drrajwant@waryam.com, editor@waryam.com

ਸੰਪਾਦਕੀ

# ਹੇਮੰਤ ਰੁੱਤ ਦਾ ਸ਼ੁਭ ਆਗਮਨ

ਦੀਵਾਲੀ ਤੋਂ ਬਾਅਦ ਅਰਥਾਤ ਕੱਤਕ ਦੀ ਮੱਸਿਆ ਤੋਂ ਬਾਅਦ ਥੋੜ੍ਹੀ-ਥੋੜ੍ਹੀ ਠੰਢ ਸ਼ੁਰੂ ਹੋ ਜਾਂਦੀ ਹੈ, ਪਰ ਨਿਸ਼ਚਿਤ ਰੂਪ 'ਚ ਮੱਘਰ ਦੀ ਸੰਗਰਾਂਦ ਦੇ ਨਾਲ ਹੀ ਰਸਮੀ ਤੌਰ 'ਤੇ ਸਰਦੀ ਦੀ ਰੁੱਤ ਦੀ ਆਮਦ ਦਾ ਐਲਾਨ ਹੋ ਜਾਂਦਾ ਹੈ ਅਤੇ ਇਸਦੇ ਨਾਲ ਹੀ ਹੇਮੰਤ ਰੁੱਤ ਦੀ ਸ਼ੁਰੂਆਤ ਹੋ ਜਾਂਦੀ ਹੈ। ਸਰਦੀ ਦੀ ਰੁੱਤ ਵਿੱਚ ਵੀ ਦੋ ਰੁੱਤਾਂ ਆਉਂਦੀਆਂ ਹਨ। ਹੇਮੰਤ ਰੁੱਤ ਅਤੇ ਸ਼ਿਸ਼ਿਰ ਰੁੱਤ। ਹੇਮੰਤ ਰੁੱਤ ਵਿਚ ਠੰਢੀ ਮਿੱਠੀ ਠੰਢ ਪੈਂਦੀ ਹੈ ਅਤੇ ਜਦੋਂ ਕੜ੍ਹਾਕੇ ਦੀ ਠੰਢ ਪੈਂਦੀ ਹੈ, ਉਸ ਨੂੰ ਸ਼ਿਸ਼ਿਰ ਰੁੱਤ ਆਖਦੇ ਹਨ।

ਹੇਮੰਤ ਰੁੱਤ ਨੂੰ ਸਵੱਸਥ ਰੁੱਤ ਅਰਥਾਤ Healthy Season ਵੀ ਮੰਨਿਆ ਜਾਂਦਾ ਹੈ, ਕਿਉਂਕਿ ਇਸ ਸਮੇਂ ਸਰੀਰ ਦੇ ਅੰਦਰ ਦੇ ਦੋਸ਼ (ਵਾਤ, ਪਿਤ, ਕਫ) ਸ਼ਾਂਤ ਹੁੰਦੇ ਹਨ। ਅੰਤਾਂ ਦੀ ਗਰਮੀ ਅਤੇ ਹੁੰਮੇ ਤੋਂ ਛੁਟਕਾਰਾ ਮਿਲਦਾ ਹੈ ਅਤੇ ਤਨ ਤੇ ਮਨ ਦੀ ਤਪਸ਼ ਸ਼ਾਂਤ ਹੋ ਜਾਂਦੀ ਹੈ। ਜਠਰ ਅਗਨੀ ਅਰਥਾਤ ਪੇਟ ਦੀ ਅੱਗ ਪ੍ਰਦੀਪਤ ਹੁੰਦੀ ਹੈ, ਭੁੱਖ ਵੀ ਜ਼ਿਆਦਾ ਲੱਗਦੀ ਹੈ ਅਤੇ ਭੋਜਨ ਵੀ ਆਸਾਨੀ ਨਾਲ ਪੱਚ ਜਾਂਦਾ ਹੈ। ਵੰਨ ਸੁਵੰਨੇ ਤੇ ਸੁਆਦਲੇ ਆਹਾਰ ਉਪਲਬਧ ਵੀ ਹੁੰਦੇ ਹਨ ਅਤੇ ਪਕਾਏ ਵੀ ਜਾਂਦੇ ਹਨ। ਸੁੱਕੇ ਮੇਵੇ, ਪੰਜੀਰੀ, ਲੱਡੂ, ਗਜਰੇਲਾ, ਸਰ੍ਹੋਂ ਦਾ ਸਾਗ, ਮੱਕੀ ਦੀ ਰੋਟੀ, ਮੇਥੀ, ਮੂਲੀ ਅਤੇ ਗੋਭੀ ਵਾਲੇ ਪਰੌਂਠੇ ਆਦਿ ਪਕਵਾਨਾਂ ਦੀ ਤਾਂ ਬਹਾਰ ਹੀ ਲੱਗ ਜਾਂਦੀ ਹੈ। ਕਿਉਂਕਿ ਜਠਰ ਅਗਨੀ ਪ੍ਰਦੀਪਤ ਹੁੰਦੀ ਹੈ ਇਸ ਲਈ ਇਨ੍ਹਾਂ ਪਕਵਾਨਾਂ ਨੂੰ ਪਚਾਉਣ ਵਿਚ ਕੋਈ ਮੁਸ਼ਕਿਲ ਨਹੀਂ ਹੁੰਦੀ। ਹਾਂ ਥੋੜ੍ਹੀ ਜਿਹੀ ਸੈਰ ਅਤੇ ਕਸਰਤ ਨਾਲ ਇਸ ਮੌਸਮ ਦੇ ਭੋਜਨ ਦਾ ਅਨੰਦ ਮਾਣਿਆ ਜਾ ਸਕਦਾ ਹੈ। ਹੌਲੀ-ਹੌਲੀ ਦਿਨ ਛੋਟੇ ਅਤੇ ਰਾਤਾਂ ਵੱਡੀਆਂ ਹੋਣ ਲੱਗ ਜਾਂਦੀਆਂ ਹਨ, ਜਿਸ ਨਾਲ ਘਰਾਂ ਦੇ ਜੀਅ ਘਰ ਛੇਤੀ ਪਰਤ ਆਉਂਦੇ ਹਨ ਅਤੇ ਪਰਵਾਰ ਦੇ ਪਿਆਰ ਦਾ ਨਿੱਘ ਮਾਣਦੇ ਹਨ।

ਇਸ ਮੌਸਮ ਵਿਚ ਧੁੱਪ ਸੇਕਣ ਦਾ ਵੀ ਆਪਣਾ ਹੀ ਅਨੰਦ ਹੈ। ਧੁੱਪ ਵਿਚ ਬੈਠਣ ਨਾਲ ਸਰੀਰ ਨੂੰ ਨਿੱਘ ਅਤੇ ਅਰਾਮ ਮਿਲਦਾ ਹੈ। ਸਰੀਰ ਖੁਲ੍ਹ ਜਾਂਦਾ ਹੈ ਭਾਵ ਸਰੀਰ ਹਲਕਾ ਫੁਲਕਾ ਮਹਿਸੂਸ ਹੋਣ ਲੱਗ ਜਾਂਦਾ ਹੈ। ਧੁੱਪ ਵਿੱਚ ਬੈਠ ਕੇ ਮੂੰਗਫਲੀ ਖਾਣ ਦਾ ਵੀ ਬਹੁਤ ਮਜ਼ਾ ਹੈ। ਗਰਮੀ ਵਿਚ ਜਿਸ ਧੁੱਪ ਤੋਂ ਬਚਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਾਂ, ਹੁਣ ਇਸ ਧੁੱਪ ਨੂੰ ਸੇਕ ਕੇ ਸਾਰੀ ਕਸਰ ਪੂਰੀ ਕੀਤੀ ਜਾ ਸਕਦੀ ਹੈ, ਜਿਸ ਨਾਲ ਸਰੀਰ ਵਿਚ ਕੈਲਸ਼ੀਅਮ ਅਤੇ ਵਿਟਾਮਿਨ ਡੀ ਦੀ ਕਮੀ ਦੀ ਪੂਰਤੀ ਹੋ ਸਕਦੀ ਹੈ।

ਇਸ ਰੁੱਤ ਨਾਲ ਬਹੁਤ ਸਾਰੀਆਂ ਧਾਰਮਿਕ ਅਤੇ ਇਤਿਹਾਸਕ ਯਾਦਾਂ ਵੀ ਜੁੜੀਆਂ ਹੋਈਆਂ ਹਨ। ਸਿਆਲ ਸ਼ੁਰੂ ਹੁੰਦੇ ਹੀ ਮੱਘਰ ਦੀ ਪੁਨਿਆਂ ਨੂੰ ਸਾਹਿਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਹੁੰਦਾ ਹੈ। ਗੁਰਪਰਬ ਦੀਆਂ ਤਿਆਰੀਆਂ ਪੰਦਰਾਂ ਵੀਹ ਦਿਨ ਪਹਿਲੇ ਹੀ ਸ਼ੁਰੂ ਹੋ ਜਾਂਦੀਆਂ ਹਨ। ਸਵੇਰੇ-ਸਵੇਰੇ ਸੰਗਤਾਂ ਪ੍ਰਭਾਤ ਫੇਰੀਆ ਕੱਢਦੀਆਂ ਹਨ, ਜੋ ਕਿ ਗਲੀਆ ਬਜ਼ਾਰਾਂ ਵਿੱਚ ਪੈਦਲ ਹੀ ਸਾਜਾਂ ਨਾਲ ਸੁਸੱਜਿਤ ਹੋ ਕੇ ਅੰਮ੍ਰਿਤਮਈ ਕੀਰਤਨ ਕਰਦੀਆਂ ਹਨ ਜਿਸ ਨਾਲ ਆਲਾ ਦੁਆਲਾ ਅਤੇ ਆਬੋ ਹਵਾ ਵੀ ਸ਼ੁੱਧ ਹੁੰਦੀਆਂ ਹਨ। ਇਸੇ ਤਰ੍ਹਾਂ ਹੇਮੰਤ ਰੁੱਤ ਦੇ ਅੰਤ ਵਿਚ ਹੀ ਸਾਹਿਬੇ ਕਮਾਲ, ਦਸਮੇਸ਼ ਪਿਤਾ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਜਾਂਦਾ ਹੈ। ਇਸੇ ਤਰ੍ਹਾਂ ਹੀ ਪ੍ਰਭਾਤ-ਫੇਰੀਆ ਅਤੇ ਕੀਰਤਨ ਦਾ ਪ੍ਰਵਾਹ ਚੱਲਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ ਵੀ ਇਸੇ ਰੁੱਤ ਦੇ ਆਗਮਨ

ਨਾਲ ਮਨਾਇਆ ਜਾਂਦਾ ਹੈ। ਦੇਸ਼ਾਂ ਵਿਦੇਸ਼ਾਂ ਵਿਚ ਵਸੀ ਨਾਮਧਾਰੀ ਸੰਗਤ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਇਹ ਪੁਰਬ ਮਨਾਉਂਦੀ ਹੈ। ਮੁੱਖ ਤੌਰ 'ਤੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਦਾ ਉਚ ਪੱਧਰੀ ਆਯੋਜਨ ਹੁੰਦਾ ਹੈ ਜਿਥੇ ਭਾਰਤ ਦੇ ਨਾਮਵਰ ਸੰਗੀਤਕਾਰ ਹਿੱਸਾ ਲੈਂਦੇ ਹਨ। ਇਸੇ ਤਰ੍ਹਾਂ ਭਾਰਤ ਦੇ ਹੋਰ ਸ਼ਹਿਰਾਂ ਵਿੱਚ ਵੀ ਸੰਗੀਤ ਸੰਮੇਲਨ ਹੁੰਦੇ ਹਨ।

ਸਰਬੰਸ ਦਾਨੀ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਚਾਰੋਂ ਲਾਲਾਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਵੀ ਇਸੇ ਸਿਆਲ ਦੀ ਰੁੱਤ ਵਿੱਚ ਹੋਈ ਜਿਸ ਦੀ ਮਿਸਾਲ ਸਿੱਖ ਇਤਿਹਾਸ ਤੇ ਕੀ, ਦੁਨੀਆ ਵਿਚ ਕਿਤੇ ਨਹੀਂ ਮਿਲਦੀ। ਚਾਰੋਂ ਸਾਹਿਬਜਾਦੇ-ਸਾਹਿਬਜਾਦਾ ਅਜੀਤ ਸਿੰਘ, ਸਾਹਿਬਜਾਦਾ ਜੁਝਾਰ ਸਿੰਘ, ਸਾਹਿਬਜਾਦਾ ਜੋਰਾਵਰ ਸਿੰਘ ਅਤੇ ਸਾਹਿਬਜਾਦਾ ਫਤਿਹ ਸਿੰਘ ਦੇਸ਼ ਕੌਮ ਦੀ ਖਾਤਿਰ ਸ਼ਹੀਦ ਹੋ ਗਏ। ਇਨ੍ਹਾਂ ਦੇ ਨਾਲ ਹੀ ਅਨੇਕਾਂ ਸਿੱਖ ਗੁਰੂ ਦੇ ਇਸ਼ਾਰੇ ਤੇ ਆਪਣੀਆਂ ਜਾਨਾਂ ਵਾਰ ਗਏ। ਉਨ੍ਹਾਂ ਦੀਆਂ ਇਨ੍ਹਾਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਆਪਣੀ ਸਿੱਖੀ ਨੂੰ ਬਰਕਰਾਰ ਰੱਖ ਸਕੇ ਹਾਂ।

ਜੰਗੇ ਆਜ਼ਾਦੀ ਦਾ ਬਿਗੁਲ ਵਜਾਉਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਤੇ ਚੱਲਣ ਵਾਲੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਮੇਲਾ ਮਨਾਇਆ ਜਾਂਦਾ ਹੈ, ਜਿਥੇ 26 ਨਵੰਬਰ 1871 ਈ. ਨੂੰ ਸੰਤ ਰਤਨ ਸਿੰਘ ਨਾਈਵਾਲਾ ਅਤੇ ਸੂਬਾ ਗਿਆਨੀ ਰਤਨ ਸਿੰਘ ਨੂੰ ਬੋਹੜ ਨਾਲ ਬੰਨ ਕੇ ਸ਼ਹੀਦ ਕੀਤਾ ਗਿਆ ਸੀ। 17 ਜਨਵਰੀ 1872 ਈ. ਨੂੰ ਮਲੇਰ ਕੋਟਲੇ ਵਿਖੇ 66 ਸਿੰਘ ਜਿਨ੍ਹਾਂ ਨੂੰ ਅੰਗ੍ਰੇਜ਼ਾਂ ਨੇ ਤੋਪਾਂ ਨਾਲ ਉਡਾ ਕੇ ਸ਼ਹੀਦ ਕਰ ਦਿੱਤਾ ਸੀ, ਦੀ ਯਾਦ ਵਿੱਚ ਸ਼ਹੀਦੀ ਸਮਾਰਕ ਮਲੇਰ ਕੋਟਲੇ ਵਿਖੇ ਮੇਲਾ ਮਨਾਇਆ ਜਾਂਦਾ ਹੈ।

ਇਸ ਵਾਰ ਮੱਘਰ ਮਹੀਨੇ ਦੀ ਸੰਗਰਾਂਦ ਆਪਣੀ ਵਿਸ਼ੇਸ਼ ਮਹੱਤਤਾ ਰੱਖਦੀ ਹੈ। ਇਸ ਦਿਨ ਦਿੱਲੀ ਦੀ ਸੰਗਤ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜੂਰੀ ਵਿੱਚ ਮਨਾਇਆ। ਮੱਘਰ ਮਹੀਨੇ ਦੀ ਪਹਿਲੀ ਪ੍ਰਭਾਤ, ਸੀਤ ਰੁੱਤ ਦਾ ਪਹਿਲਾ ਦਿਨ, ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ ਅਤੇ ਹਾਜਰਾ ਹਜੂਰ ਜੀ ਦੇ ਨੂਰਾਨੀ ਦਰਸ਼ਨ, ਸੋਨੇ ਤੇ ਸੁਹਾਗਾ ਹੋਣ ਵਾਲੀ ਗੱਲ ਬਣ ਗਈ। ਆਸਾ ਦੀ ਵਾਰ, ਕਥਾ, ਕੀਰਤਨ ਅਤੇ ਸਤਿਗੁਰੂ ਜੀ ਦੇ ਉਪਦੇਸ਼ ਨਾਲ ਨਿਹਾਲ ਹੋ ਰਹੀਆਂ ਸੰਗਤਾਂ ਆਪਣੇ ਆਪ ਨੂੰ ਵਡਭਾਗਾ ਮੰਨ ਰਹੀਆਂ ਸਨ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਨਾਮ ਦੀ ਮਹੱਤਤਾ ਦਾ ਵਰਨਣ ਕਰਦੇ ਹੋਏ ਸਾਧ ਸੰਗਤ ਵਿਚ ਇਕੱਠੇ ਬੈਠ ਕੇ ਨਾਮ ਜਪਣ ਨੂੰ ਬਲ ਦਿੱਤਾ। ਪਵਿਤਰ ਗੁਰਬਾਣੀ ਵਿੱਚ ਦਰਜ ਇਸ ਸਲੋਕ ਦੇ ਅਨੁਸਾਰ ਹੀ ਸਤਿਗੁਰੂ ਜੀ ਨੇ ਹਰੀ ਨਾਮ ਜਪਣ ਅਤੇ ਸਾਧ ਸੰਗਤ ਦੇ ਵਿਚ ਆਉਣ ਦੀ ਮਹੱਤਤਾ ਬਾਰੇ ਸਮਝਾਇਆ-

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥ ਮਾਝ ਮਹਲਾ ੫

ਸਤਿਗੁਰੂ ਸੱਚੇ ਪਾਤਸ਼ਾਹ ਜੀ ਅੱਗੇ ਸਾਡੀ ਅਰਦਾਸ ਹੈ ਕਿ ਹਰ ਘਰ ਵਿੱਚ ਖੁਸ਼ੀਆਂ ਦਾ ਵਾਸਾ ਹੋਵੇ, ਸਰਬੱਤ ਦੇ ਕਾਰਜ ਰਾਸ ਹੋਣ ਅਤੇ ਗੁਰੂ ਚਰਣਾਂ ਨਾਲ ਪ੍ਰੀਤ ਬਣੀ ਰਹੇ।

*-ਰਜਵੰਤ ਕੌਰ*

# ਨਿਰਣੈ



*ਸਵ. ਜਗਦੀਸ਼ ਸਿੰਘ ਵਰਿਆਮ*

ਗੁਰਬਾਣੀ ਵਿਚ ਪ੍ਰਯੁਕਤ ਕਾਵਿ ਤੱਤਾਂ ਅਤੇ ਸੰਗੀਤ ਦੇ ਆਪਸੀ ਸੰਬੰਧਾਂ ਦੀ ਚਰਚਾ ਕਰਦਿਆਂ ਅਸੀਂ ਕੁਝ ਮਹੱਤਵਪੂਰਣ ਨਿਰਣਿਆਂ 'ਤੇ ਪਹੁੰਚੇ ਹਾਂ। ਗੁਰਬਾਣੀ ਦੀ ਕਾਵਿਕ ਅਤੇ ਸੰਗੀਤਕ ਪਿਠ ਭੂਮੀ ਦਾ ਅਧਿਐਨ ਕਰਦਿਆਂ ਅਸੀਂ ਵੇਖਿਆ ਹੈ ਕਿ ਗੁਰਬਾਣੀ ਵਿਚ ਕਾਵਿ ਅਤੇ ਸੰਗੀਤ ਦਾ ਸੁਮੇਲ ਕੋਈ ਸੰਜੋਗੀ ਅਤੇ ਅਨੋਖੀ ਘਟਨਾ ਨਹੀਂ ਸਗੋਂ ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਕਾਵਿ ਅਤੇ ਸੰਗੀਤ ਇੱਕ ਦੂਜੇ ਨਾਲ ਸੰਬੰਧਤ ਰਹੇ ਹਨ। ਗੁਰੂ ਸਾਹਿਬਾਨ ਨੇ ਸੁਚੇਤ ਤੌਰ ਤੇ ਸੰਗੀਤ ਨੂੰ ਬਾਣੀ ਦਾ ਮਾਧਿਅਮ ਬਣਾਇਆ। ਗੁਰਬਾਣੀ ਦਾ ਭਾਰਤੀ ਕਾਵਿ ਪਰੰਪਰਾ ਨਾਲ ਡੂੰਘਾ ਸੰਬੰਧ ਹੈ। ਵਿਭਿੰਨ ਭਾਰਤੀ ਕਾਵਿ ਤੇ ਸੰਗੀਤ ਪਰੰਪਰਾਵਾਂ ਗੁਰਬਾਣੀ ਦਾ ਸਾਹਿਤਕ ਪਿਛੋਕੜ ਹਨ। ਪਰ ਗੁਰੂ ਸਾਹਿਬਾਨ ਨੇ ਇਨ੍ਹਾਂ ਕਾਵਿ ਪਰੰਪਰਾਵਾਂ ਨਾਲ ਸੰਬੰਧਤ ਹੋ ਕੇ ਵੀ ਨਵੀਆਂ ਪ੍ਰਾਪਤੀਆਂ ਕੀਤੀਆਂ ਹਨ। ਭਾਰਤੀ ਰਾਗ ਪਰੰਪਰਾ ਦੇ ਸੰਦਰਭ ਵਿਚ ਅਧਿਐਨ ਕਰਨ ਤੇ ਪਤਾ ਲੱਗਾ ਕਿ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨਾਲ ਕਈ ਉਹ ਰਾਗ ਸੰਬੰਧਤ ਕੀਤੇ ਹਨ ਜਿਹੜੇ ਉਨ੍ਹਾਂ ਤੋਂ ਪਹਿਲਾਂ ਵੀ ਪ੍ਰਚਲਤ ਸਨ। ਕਈ ਥਾਵਾਂ ਤੇ ਦੋ ਰਾਗਾਂ ਨੂੰ ਜੋੜ ਕੇ ਇਕ ਨਵਾਂ, ਮਿਸ਼ਰਤ ਰਾਗ ਸਿਰਜਿਆ ਗਿਆ ਹੈ ਅਤੇ ਕਈ ਅਸਲੋਂ ਨਵੇਂ ਰਾਗਾਂ ਦੀ ਸਿਰਜਣਾ ਕੀਤੀ ਗਈ ਹੈ। ਗੁਰੂ ਸਾਹਿਬਾਨ ਨੇ ਕਾਵਿ ਅਤੇ ਸੰਗੀਤ ਦਾ ਵਿਲੱਖਣ ਸੰਜੋਗ ਕੀਤਾ ਹੈ। ਉਹਨਾਂ ਨੇ ਵਿਭਿੰਨ ਲੋਕ ਕਾਵਿ ਰੂਪਾਂ ਅਤੇ ਹੋਰ ਪ੍ਰਚਲਤ ਕਾਵਿ ਰੂਪਾਂ ਨੂੰ ਰਾਗਾਂ ਨਾਲ ਸੰਬੰਧਤ ਕਰ ਕੇ ਉਨ੍ਹਾਂ ਦੀ ਪੇਸ਼ਕਾਰੀ ਦੀ ਵਿਧੀ ਨੂੰ ਵਿਲੱਖਣਤਾ ਦਿੱਤੀ ਹੈ। ਇਸ ਤਰ੍ਹਾਂ ਗੁਰਬਾਣੀ ਵਿਚ ਪ੍ਰਯੁਕਤ ਕਾਵਿਕ ਅਤੇ ਸੰਗੀਤਕ ਤੱਤ ਭਾਵੇਂ ਪਰੰਪਰਾ ਵਿਚ ਮੌਜੂਦ ਹਨ, ਪਰ ਗੁਰੂ ਸਾਹਿਬ ਉਹਨਾਂ ਦਾ ਪ੍ਰਯੋਗ ਵਿਲੱਖਣ ਢੰਗ ਨਾਲ ਕਰਦੇ ਹਨ। ਇਸ ਵਿਲੱਖਣਤਾ ਦੇ ਪ੍ਰਤੱਖ ਪਛਾਣ ਚਿੰਨ੍ਹ ਹਨ: (1) ਸਨਾਤਨੀ ਸੰਗੀਤ ਤੇ ਲੋਕ ਸੰਗੀਤ ਦਾ ਮਿਸ਼ਰਣ; (2) ਕਾਵਿ ਤੇ ਰਾਗ ਦਾ ਸਰੋਤਾ-ਮੁੱਖ ਪ੍ਰਯੋਗ ਅਤੇ (3) ਅਜਿਹੇ ਕਾਵਿ ਦੀ ਰਚਨਾ ਜਿਸ ਵਿਚ ਕਵਿਤਾ ਤੇ ਸੰਗੀਤ ਅਨਿਖੜ ਰੂਪ ਵਿਚ ਇਕ ਦੂਜੇ ਦੀ ਹੋਂਦ ਦਾ ਆਧਾਰ ਬਣੇ।

ਗੁਰੂ ਸਾਹਿਬਾਨ ਬਾਣੀ ਦੀ ਰਚਨਾ ਕਰਨ ਵੇਲੇ ਆਪਣੇ ਰਚਨਾਤਮਕ ਅਮਲ ਤੋਂ ਸੁਚੇਤ ਸਨ। ਉਨ੍ਹਾਂ ਦੁਆਰਾ ਆਪਣੇ ਲਈ 'ਸਾਇਰ' ਅਤੇ 'ਢਾਢੀ' ਵਿਸ਼ੇਸ਼ਣ ਪ੍ਰਯੋਗ ਕਰਨੇ ਇਸ ਗੱਲ ਦੇ ਸੂਚਕ ਹਨ ਕਿ ਉਹ ਆਪਣੀ ਬਾਣੀ ਦੇ ਗਾਇਨ ਕੀਤੇ ਜਾਣ ਪ੍ਰਤੀ ਪੂਰਨ ਸੁਚੇਤ ਸਨ। ਭਾਵੇਂ ਗੁਰੂ ਸਾਹਿਬਾਨ ਦਾ ਜੀਵਨ ਇਤਿਹਾਸ ਲਿਖਣ ਵਾਲੇ ਲੇਖਕਾਂ ਨੇ ਉਹਨਾਂ ਦੇ ਸੰਗੀਤ ਗਿਆਨ ਵੱਲ ਕੋਈ ਵਿਸ਼ੇਸ਼ ਸੰਕੇਤ ਨਹੀਂ ਕੀਤੇ ਪਰ ਫਿਰ ਵੀ ਉਹਨਾਂ ਦੇ ਜੀਵਨ ਦੀਆਂ ਕੁਝ ਘਟਨਾਵਾਂ ਤੋਂ ਉਨ੍ਹਾਂ ਦਾ ਸੰਗੀਤ-ਗਿਆਨ ਦ੍ਰਿਸ਼ਟੀਗੋਚਰ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦੇ ਸ਼ਬਦ ਗਾਇਨ ਸੰਬੰਧੀ ਜਨਮ ਸਾਖੀਆਂ ਵਿਚ ਹਵਾਲੇ ਮਿਲਦੇ ਹਨ। ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਸਿੱਖ ਸੰਪਰਦਾ ਵਿਚ ਆਉਣ ਤੋਂ ਪਹਿਲਾਂ ਵੈਸ਼ਣਵ ਭਗਤ ਸਨ। ਇਸ ਲਈ ਵੈਸ਼ਣਵਾਂ ਵਾਂਗ ਉਨ੍ਹਾਂ ਦਾ ਸੰਗੀਤ ਗਿਆਤਾ ਹੋਣਾ ਸੰਭਵ ਹੈ। ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਸਿਖਲਾਈ ਪੂਰਨ ਗੁਰਮਤ ਰੀਤੀ ਅਨੁਸਾਰ ਹੋਈ, ਇਸ ਲਈ ਜ਼ਰੂਰੀ ਹੈ ਕਿ ਸੰਗੀਤ ਉਹਨਾਂ ਦੀ ਸਿੱਖਿਆ ਦਾ ਮੁੱਖ ਅੰਗ ਰਿਹਾ ਹੋਵੇਗਾ।

ਸਿੱਖ ਸੰਸਥਾ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਕੀਰਤਨ ਨੂੰ ਬੜਾ ਸਤਿਕਾਰ ਯੋਗ ਸਥਾਨ ਪ੍ਰਾਪਤ ਹੀ ਸੀ ਅਤੇ ਇਹ ਹੁਣ ਤੱਕ ਵੀ ਸਿੱਖ ਮਰਯਾਦਾ ਦਾ ਇਕ ਜ਼ਰੂਰੀ ਅੰਗ ਬਣਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਨੇ ਹੀ ਕਰਤਾਰਪੁਰ ਵਿਖੇ ਕੀਰਤਨ ਕਰਨ ਦੀ ਮਰਯਾਦਾ ਕਾਇਮ ਕੀਤੀ ਅਤੇ ਰਾਗੀ ਢਾਡੀ ਰਬਾਬੀ ਆਦਿ ਹਰ ਗੁਰੂ ਸਾਹਿਬ ਦੇ ਦਰਬਾਰ ਦਾ ਜ਼ਰੂਰੀ ਅੰਗ ਬਣੇ ਰਹੇ। ਗੁਰੂ ਨਾਨਕ ਦੇਵ ਜੀ ਵੇਲੇ ਭਾਈ ਮਰਦਾਨਾ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਤੱਕ ਸਤਾ ਬਲਵੰਡ, ਰਜਾਦਾ, ਭਾਈ ਸਾਦੂ ਬਾਦੂ ਅਤੇ ਬਾਦ ਵਿਚ ਬਾਬਕ, ਨੱਥਾ, ਅਬਦੁੱਲਾ, ਭਾਈ ਜਸ, ਦਰਿਆ, ਚਤਰਾ, ਸੇਵਾ, ਰੱਤਾ ਆਦਿ ਦੇ ਕੀਰਤਨ ਕਰਨ ਦੇ ਹਵਾਲੇ ਮਿਲ ਜਾਂਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਕਾਵਿ ਨੂੰ ਬਾਣੀ ਕਿਹਾ ਗਿਆ ਹੈ। ਇਹ ਸੁਝਾਉ ਥਾਂ ਪੁਰ ਥਾਂ ਮਿਲਦਾ ਹੈ ਕਿ ਇਸ ਨੂੰ ਸਧਾਰਨ

ਕਵਿਤਾ ਵਾਂਗ ਨਹੀਂ ਪੜ੍ਹਨਾ ਸਗੋਂ ਇਸ ਦਾ ਗਾਇਨ ਕਰਨਾ ਹੈ। ਬਾਣੀ ਦੇ ਕੀਰਤਨ ਨੂੰ ਹਰ ਤਰ੍ਹਾਂ ਦੇ ਕਰਮਕਾਂਡਾ ਤੋਂ ਉੱਤਮ ਦੱਸਿਆ ਗਿਆ ਹੈ। ਗੁਰਬਾਣੀ ਦਾ ਕੀਰਤਨ ਕਰਨ ਵਾਲਾ ਵਿਸ਼ੇਸ਼ ਪਦ ਦਾ ਅਧਿਕਾਰੀ ਹੈ ਅਤੇ ਕੀਰਤਨ ਸੁਣਨ ਵਾਲਾ ਵੀ ਸਤਿਕਾਰ ਦਾ ਪਾਤਰ ਹੈ। ਸੰਗੀਤ ਕਲਾ ਦੇ ਕੇਵਲ ਉਹਨਾਂ ਰਾਗਾਂ ਨੂੰ ਹੀ ਸਫਲ ਕਿਹਾ ਗਿਆ ਹੈ ਜਿਹਨਾਂ ਰਾਹੀਂ ਬਾਣੀ ਦਾ ਗਾਇਨ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਸੰਗੀਤ ਦੀ ਪਰਿਭਾਸ਼ਿਕ ਸ਼ਬਦਾਵਲੀ ਦਾ ਪ੍ਰਯੋਗ ਕਰਦਿਆਂ ਇਸ ਨੂੰ ਗੁਰਮਤਿ ਭਾਵਾਂ ਨਾਲ ਸੰਬੰਧਤ ਕੀਤਾ ਹੈ। ਇਸ ਤਰ੍ਹਾਂ ਗੁਰੂ ਸਾਹਿਬਾਨ ਦੇ ਵਿਅਕਤੀਗਤ ਜੀਵਨ, ਸਿੱਖ ਸੰਸਥਾ ਅਤੇ ਗੁਰਬਾਣੀ ਵਿਚ ਜਿਥੇ ਕਾਵਿ ਅਤੇ ਸੰਗੀਤ ਦਾ ਸੁਮੇਲ ਹੋਇਆ ਹੈ ਉਥੇ ਇਸ ਸੁਮੇਲ ਨੂੰ ਕੀਰਤਨ ਕਹਿ ਕੇ ਸਤਿਕਾਰਿਆ ਵੀ ਗਿਆ ਹੈ।

ਗੁਰੂ ਕਾਵਿ ਵਿਚ ਅਨੁਭਵ ਅਤੇ ਸੰਗੀਤ ਦੇ ਸੰਬੰਧ ਦਾ ਅਧਿਐਨ ਇਸ ਗੱਲ ਦਾ ਸੂਚਕ ਹੈ ਕਿ ਗੁਰੂ ਕਵੀਆਂ ਦਾ ਅਨੁਭਵ ਕੋਈ ਸਾਧਾਰਨ ਅਨੁਭਵ ਨਹੀਂ, ਸਗੋਂ ਇਕ ਅਜਿਹਾ ਅਨੁਭਵ ਹੈ ਜਿਸ ਨੂੰ ਆਮ ਬੋਲਚਾਲ ਦੀ ਭਾਸ਼ਾ ਤਾਂ ਕੀ ਸਗੋਂ ਕਵਿਤਾ ਰਾਹੀਂ ਵੀ ਪ੍ਰਗਟ ਨਹੀਂ ਕੀਤਾ ਜਾ ਸਕਦਾ। ਇਸ ਨੂੰ ਪ੍ਰਗਟ ਕਰਨ ਲਈ ਸੰਗੀਤ ਦਾ ਮਾਧਿਅਮ ਜ਼ਰੂਰੀ ਸੀ ਕਿਉਂਕਿ ਸੰਗੀਤ ਵਿਚ ਰਹੱਸਮਈ ਅਨੁਭਵ ਨੂੰ ਪ੍ਰਗਟ ਕਰਨ ਦੀ ਵਧੇਰੇ ਸਮਰੱਥਾ ਹੈ। ਗੁਰਬਾਣੀ ਦੇ ਕਾਵਿ ਅਨੁਭਵ ਵਿਚ ਵੰਨ-ਸੁਵੰਨਤਾ ਹੈ। ਗੁਰਬਾਣੀ ਵਿਚ ਪ੍ਰਯੁਕਤ ਰਾਗਾਂ ਅਤੇ ਬਾਣੀ ਦਾ ਅਧਿਐਨ ਕਰਦਿਆਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਉਹਨਾਂ ਨੇ ਵੱਖ-ਵੱਖ ਭਾਵਾਂ ਲਈ ਵੱਖ-ਵੱਖ ਰਾਗਾਂ ਦਾ ਪ੍ਰਯੋਗ ਕੀਤਾ ਹੈ।

ਗੁਰੂ ਸਾਹਿਬਾਨ ਨੇ ਆਮ ਤੌਰ 'ਤੇ ਗੰਭੀਰ, ਸ਼ਾਂਤ ਅਤੇ ਕਰੁਣ ਭਾਵਾਂ ਲਈ ਸਿਰੀ ਰਾਗ, ਗਉੜੀ, ਰਾਮਕਲੀ, ਭੈਰਵ ਆਦਿ ਰਾਗਾਂ ਦਾ ਪ੍ਰਯੋਗ ਕੀਤਾ ਹੈ। ਖੁਸ਼ੀ ਦੇ ਭਾਵਾਂ ਲਈ ਬਿਲਾਵਲ, ਸੂਹੀ, ਬਿਹਾਗੜਾ ਆਦਿ ਰਾਗਾਂ ਦਾ ਪ੍ਰਯੋਗ ਕੀਤਾ ਹੈ। ਧਾਰਮਿਕ ਭਗਤੀ ਭਾਵਾਂ ਲਈ ਗੂਜਰੀ, ਧਨਾਸਰੀ, ਸੋਰਠ ਆਦਿ ਰਾਗ ਵਰਤੇ ਗਏ ਹਨ। ਉਤਸ਼ਾਹ ਪੈਦਾ ਕਰਨ ਲਈ ਮਾਝ, ਆਸਾ, ਪ੍ਰਭਾਤੀ ਆਦਿ ਰਾਗ ਪ੍ਰਯੁਕਤ ਹੋਏ ਹਨ। ਕਈ ਥਾਵਾਂ ਤੇ ਗੁਰੂ ਸਾਹਿਬਾਨ ਨੇ ਵਿਸ਼ੇਸ਼ ਭਾਵਾਂ ਦੇ ਪ੍ਰਗਟਾਉ ਲਈ ਰਾਗਾਂ ਦੇ ਮਿਸ਼ਰਤ ਰੂਪਾਂ ਦਾ ਵੀ ਪ੍ਰਯੋਗ ਕੀਤਾ ਹੈ।

ਗੁਰਬਾਣੀ ਵਿਚ ਕਾਵਿ ਰੂਪਾਂ, ਛੰਦਾਂ ਅਤੇ ਸ਼ਬਦਾਵਲੀ ਦਾ ਪ੍ਰਯੋਗ ਵੀ ਰਾਗ ਦੀ ਪ੍ਰਕਿਰਤੀ ਦੇ ਅਨੁਸਾਰ ਹੋਇਆ ਹੈ। ਜਿਥੇ ਬਹੁਤ ਸਾਰੇ ਕਾਵਿ ਰੂਪ ਲੋਕ ਪਰੰਪਰਾ ਨਾਲ ਸੰਬੰਧਤ ਹਨ ਉਥੇ ਕਈ ਰਾਗ ਵੀ ਲੋਕ ਗੀਤਾਂ ਦੀਆਂ ਧੁਨਾਂ ਦੇ ਸੁਰ ਪ੍ਰਬੰਧ ਅਨੁਸਾਰ ਸਿਰਜੇ ਗਏ ਹਨ। ਕਾਵਿ ਰੂਪਾਂ ਦਾ ਛੰਦ ਪ੍ਰਬੰਧ ਭਾਵੇਂ ਸੰਗੀਤਕਲਾ, ਲੋਕ ਕਾਵਿ ਰੂਪਾਂ ਅਤੇ ਵਿਸ਼ੇ ਦੀ ਵਿਲੱਖਣਤਾ ਕਰ ਕੇ ਸਨਾਤਨੀ ਪਰੰਪਰਾ ਨਾਲ ਮੇਲ ਨਹੀਂ ਖਾਂਦਾ ਪਰ ਫਿਰ ਵੀ ਕਿਤੇ-ਕਿਤੇ ਸਨਾਤਨੀ ਛੰਦ ਅਤੇ ਰਾਗ ਦੀ ਆਪਸੀ ਸਾਂਝ ਦ੍ਰਿਸ਼ਟੀਗੋਚਰ ਹੁੰਦੀ ਹੈ। ਗੁਰੂ ਕਵੀਆਂ ਨੇ ਉਹਨਾਂ ਕਾਵਿ ਰੂਪਾਂ ਦਾ ਸਭ ਤੋਂ ਵੱਧ ਪ੍ਰਯੋਗ ਕੀਤਾ ਜਿਹੜੇ ਆਸਾਨੀ ਨਾਲ ਗਾਏ ਜਾ ਸਕਦੇ ਹਨ। ਪਦ ਕਾਵਿ ਰੂਪ ਦਾ ਆਪਣੀ ਗਾਇਨ ਵਿਸ਼ੇਸ਼ਤਾ ਕਰ ਕੇ ਸਭ ਤੋਂ ਵੱਧ ਗਿਣਤੀ ਵਿਚ ਅਤੇ ਸਭ ਤੋਂ ਵੱਧ ਰਾਗਾਂ ਵਿਚ ਪ੍ਰਯੋਗ ਕੀਤਾ ਗਿਆ ਹੈ। ਇਸ ਤਰ੍ਹਾਂ ਵਾਰਾਂ ਅਤੇ ਛੰਦ ਕਾਵਿ ਰੂਪ ਵੀ ਬਹੁਤੇ ਕਾਵਿ ਰੂਪਾਂ ਨਾਲੋਂ ਵਧੇਰੇ ਰਾਗਾਂ ਵਿਚ ਪ੍ਰਯੁਕਤ ਹੋਏ ਹਨ। ਬਾਕੀ ਦੇ ਕਾਵਿ ਰੂਪਾਂ ਨੂੰ ਇਕ ਜਾਂ ਦੋ ਰਾਗਾਂ ਵਿਚ ਵਰਤਿਆ ਗਿਆ ਹੈ। ਇਨ੍ਹਾਂ ਕਾਵਿ ਰੂਪਾਂ ਵਿਚੋਂ ਬਹੁਤੇ ਉਹਨਾਂ ਰਾਗਾਂ ਵਿਚ ਦਰਜ ਹੋਏ ਜਿਹਨਾਂ ਵਿਚ ਗਾਉਣ ਨਾਲ ਇਹਨਾਂ ਦਾ ਭਾਵ ਪੂਰੀ ਤਰ੍ਹਾਂ ਉਜਾਗਰ ਹੋ ਸਕੇ। ਵਿਸ਼ੇਸ਼ ਤਰ੍ਹਾਂ ਦੇ ਸੰਗੀਤ ਪ੍ਰਭਾਵ ਲਈ ਗੁਰਬਾਣੀ ਵਿਚ ਵਿਭਿੰਨ ਪ੍ਰਕਾਰ ਦੀ ਸ਼ਬਦਾਵਲੀ, ਤੁਕਾਂਤ ਪ੍ਰਬੰਧ ਅਤੇ ਧੁਨੀ ਪ੍ਰਬੰਧ ਦੀ ਵਰਤੋਂ ਕੀਤੀ ਗਈ ਮਿਲਦੀ ਹੈ।

ਗੁਰੂ ਸਾਹਿਬਾਨ ਦੁਆਰਾ ਸੰਗੀਤ ਦੀ ਵਰਤੋਂ ਕੇਵਲ ਭਾਵ ਪ੍ਰਗਟਾਉ ਜਾਂ ਭਾਵ ਵਿਵੇਚਨ ਹਿੱਤ ਨਾ ਹੋ ਕੇ ਵਿਸ਼ੇਸ਼ ਸਮਾਜਿਕ ਪ੍ਰਯੋਜਨ ਹਿੱਤ ਵੀ ਕੀਤੀ ਗਈ। ਗੁਰੂ ਸਾਹਿਬਾਨ ਵੇਲੇ ਰਾਗ-ਸੰਗੀਤ ਦੀ ਵਰਤੋਂ ਮੁੱਖ ਤੌਰ 'ਤੇ ਰਾਜ ਦਰਬਾਰੀਆਂ ਦੇ ਮਨੋਰੰਜਨ ਅਤੇ ਸ਼ਿੰਗਾਰ ਰਸੀ ਭਾਵ ਮਨੋਰਥ ਨਾਲ ਜੁੜੀ ਹੋਈ ਸੀ, ਪਰੰਤੂ ਗੁਰੂ ਸਾਹਿਬਾਨ ਨੇ ਰਾਗ ਦੀ ਵਰਤੋਂ ਵਿਸ਼ਿਸ਼ਟ ਅਧਿਆਤਮਕ/ਸਮਾਜਿਕ ਪ੍ਰਯੋਜਨ ਹਿੱਤ ਕਰਦਿਆਂ ਰਾਗ ਦੇ ਮਹੱਤਵ ਨੂੰ ਵਿਸ਼ੇਸ਼ਤਾ ਤੇ ਵਿਲੱਖਣਤਾ ਬਖ਼ਸ਼ੀ।

ਸਮੁੱਚੇ ਤੌਰ 'ਤੇ ਗੁਰਬਾਣੀ ਵਿਚ ਕਾਵਿ ਅਤੇ ਸੰਗੀਤ ਦਾ ਸੁਮੇਲ ਉਸ ਸਮੇਂ ਦੀ ਕਾਵਿ-ਸੰਗੀਤ ਪਰੰਪਰਾ, ਗੁਰੂ ਸਾਹਿਬਾਨ ਦੀ ਸ਼ਖ਼ਸੀਅਤ, ਸਿੱਖ ਸੰਸਥਾ, ਕਾਵਿਕ ਅਨੁਭਵ, ਰੂਪ ਵਿਧਾਨ ਅਤੇ ਗੁਰੂ ਆਸ਼ੇ ਦੇ ਅਨੁਕੂਲ ਹੈ। 'ਸੰਗੀਤ', ਅਰਥਾਤ 'ਰਾਗ' ਗੁਰਬਾਣੀ ਦਾ ਇਕ ਰਚਨਾ-ਮੂਲਕ ਤੱਤ ਹੈ, ਇਹ ਕੇਵਲ ਪ੍ਰਗਟਾਉ ਮਾਧਿਅਮ ਨਹੀਂ ਹੈ। ਗੁਰਬਾਣੀ ਦਾ ਪਾਠਕ/ਸਰੋਤਾ/ਆਲੋਚਕ ਇਸ ਤੱਤ ਨੂੰ ਅਣਡਿਠ ਕਰ ਕੇ ਗੁਰਬਾਣੀ ਦੇ ਮਰਮ ਨੂੰ ਨਹੀਂ ਪਛਾਣ ਸਕਦਾ। ਨਾਲ ਗੁਰਬਾਣੀ ਦੀ ਪ੍ਰਮਾਣਿਕ ਗਾਇਨ (ਕੀਰਤਨ) ਵਾਸਤੇ ਕੀਰਤਨੀਏ ਲਈ ਰਾਗ ਵਿਦਿਆ ਦਾ ਮਾਹਰ ਹੋਣਾ ਜ਼ਰੂਰੀ ਹੈ ਉਥੇ ਉਸ ਲਈ ਗੁਰਬਾਣੀ ਦੇ ਕਾਵਿ ਅਨੁਭਵ ਅਤੇ ਕਾਵਿ ਰੂਪਾਂ ਦੇ ਗਿਆਨ ਦੇ ਨਾਲ ਨਾਲ ਇਸਦੇ ਅਧਿਆਤਮਕ/ਸਮਾਜਿਕ ਪ੍ਰਯੋਜਨ ਪ੍ਰਤੀ ਸੁਚੇਤ ਹੋਣਾ ਵੀ ਲਾਜ਼ਮੀ ਹੈ।

***

# ਦੂਹਰੀ ਮਾਫ਼ੀ



-ਵਰਿਆਮ ਸਿੰਘ ਸੰਧੂ

ਇਹ ਨਹੀਂ ਸੀ ਕਿ ਕਦੀ ਕੋਈ ਮੁਸ਼ਕਲ ਹੀ ਨਹੀਂ ਸੀ ਆਉਂਦੀ, ਪਰ ਅਸੀਂ ਮੁਹੱਬਤ ਪਿਆਰ ਨਾਲ ਹੀ ਗੱਲ ਨਜਿੱਠ ਲੈਂਦੇ। ਸਾਨੂੰ ਪਤਾ ਸੀ ਕਿ ਸਾਡੇ ਕੋਲ ਆਪਣੀ ਗੱਲ ਮਨਾਉਣ ਲਈ ਕੇਵਲ ਭਾਈਚਾਰਕ ਦਬਾਅ ਤੋਂ ਇਲਾਵਾ ਹੋਰ ਕੋਈ ਤਰੀਕਾ ਨਹੀਂ। ਸਾਡੇ ਕੋਲ ਕਿਹੜੀ ਕੋਈ ਕਾਨੂੰਨੀ ਸ਼ਕਤੀ ਸੀ। ਜਾਣਦੇ ਸਾਂ ਕਿ ਨਿਯਮ ਤੋੜਨ ਵਾਲੇ ਦਾ 'ਪਿੱਟ-ਸਿਆਪਾ' ਕੀਤਿਆਂ, ਉਹਨੂੰ ਧੌਂਸ ਦੇਣ ਕਾਰਨ ਜਾਂ ਕਿਸੇ ਖ਼ਿਲਾਫ਼ ਦਬਾਅ ਵਾਲੀ ਕਾਰਵਾਈ ਕਰਨ ਨਾਲ ਨਿਯਮ ਤੋੜਨ ਦੀ ਰਵਾਇਤ ਸ਼ੁਰੂ ਹੋ ਜਾਣੀ ਹੈ। ਇਕ ਵਾਰ ਰਾਹ ਪੈ ਗਿਆ ਤਾਂ ਤਾਸ਼ ਦੇ ਪੱਤੇ ਖਿਲਰ ਜਾਣੇ ਸਨ। ਮੈਂ ਗਰਮ ਸਾਥੀਆਂ ਨੂੰ ਕਹਿੰਦਾ ਕਿ ਡੰਗ ਮਾਰਨਾ ਤਾਂ ਕਿਤੇ ਰਿਹਾ, ਸਾਨੂੰ ਫੁੰਕਾਰਾ ਮਾਰਨ ਤੋਂ ਵੀ ਬਿਨਾ ਹੀ ਸਾਰਨਾ ਚਾਹੀਦਾ ਹੈ।

ਪਰ ਕਦੀ ਕਦੀ ਮਜਬੂਰੀ ਵੱਸ ਫੁੰਕਾਰਾ ਵੀ ਮਾਰਨਾ ਪੈਂਦਾ ਸੀ।

ਸਾਡਾ ਘਰ ਪਿੰਡ ਦੇ ਮੇਨ ਬਾਜ਼ਾਰ ਦੇ ਚੌਰਸਤੇ ਵਿਚ ਸੀ। ਬਜ਼ਾਰ ਵਿਚ ਸਾਡਾ ਜੱਟਾਂ ਦਾ ਘਰ ਇੱਕੋ ਸੀ। ਬਾਕੀ ਘਰ ਬਾਹਮਣਾਂ-ਖੱਤਰੀਆਂ ਦੇ ਸਨ। ਬਹੁਤੇ ਘਰ ਤਿੰਨ ਮੰਜ਼ਿਲੇ ਉੱਚੇ ਚੁਬਾਰਿਆਂ ਵਾਲੇ ਸਨ। ਸਰਵਣ ਰਾਮ ਦਾ ਛੋਟਾ ਮੁੰਡਾ ਵਾਸਦੇਵ ਉਰਫ਼ 'ਵਾਸ਼ਾ' ਬੜਾ ਉਲੱਥ ਸੀ। ਬਦਮਾਸ਼ੀ ਵਿਚ ਵੀ ਪੈਰ ਰੱਖਣ ਲੱਗਾ ਸੀ। ਉਹ ਸ਼ਰਾਬ ਪੀ ਕੇ ਬੜੀਆਂ ਅਜੀਬੋ-ਗ਼ਰੀਬ ਤੇ ਖ਼ਤਰਨਾਕ ਹਰਕਤਾਂ ਕਰਦਾ। ਤਿੰਨ ਮੰਜ਼ਿਲੇ ਚੁਬਾਰੇ ਦੇ ਬਨੇਰਿਆਂ ਦੇ ਬਾਹਰਵਾਰ ਬਣੀ ਛੇ ਕੁ ਇੰਚ ਵੱਟੀ ਉੱਤੇ ਹੱਥ ਛੱਡ ਕੇ ਤੁਰਨ ਲੱਗਦਾ। ਏਨੇ ਕੁ ਥਾਂ 'ਤੇ ਪੈਰ ਰੱਖ ਕੇ ਤੁਰਨਾ ਬੜਾ ਔਖਾ ਸੀ। ਪੈਰ ਤਿਲਕ ਸਕਦਾ ਸੀ, ਤਵਾਜ਼ਨ ਡੋਲ ਸਕਦਾ ਸੀ, ਜਰਜਰੇ ਹੋ ਚੁੱਕੇ ਪੁਰਾਣੇ ਮਕਾਨ ਦੀ ਪੈਰਾਂ ਹੇਠਲੀ ਬੰਨੀ ਦੀ ਕੋਈ ਇੱਟ ਉੱਖੜ ਸਕਦੀ ਸੀ। ਤੇ ਨਤੀਜਾ ਨਿਕਲਣਾ ਸੀ ਵਾਸ਼ੇ ਦਾ ਤੀਜੀ ਮੰਜ਼ਿਲ ਤੋਂ ਬਜ਼ਾਰ ਵਿਚ ਚੌਫਾਲ ਆ ਡਿੱਗਣਾ। 'ਸ਼ੋਅਲੇ' ਦੇ ਧਰਮਿੰਦਰ ਨੂੰ ਟੈਂਕੀ ਤੋਂ ਛਾਲ ਮਾਰਨੋਂ ਰੋਕਣ ਵਾਂਗ ਹੇਠਾਂ ਖਲੋਤੇ ਬੰਦੇ ਬਜ਼ਾਰ 'ਚੋਂ ਜਾਂ ਆਂਢ-ਗਵਾਂਢ ਦੇ ਕੋਠਿਆਂ ਤੋਂ ਆਵਾਜ਼ਾਂ ਦਿੰਦੇ, "ਉਏ ਵਾਸ਼ਿਆ! ਕੰਜਰਾ ਪੈਰ ਤਿਲਕ ਗਿਆ ਤਾਂ ਤੇਰੀ ਹੱਡੀ ਪੱਸਲੀ ਇਕ ਵੀ ਸਬੂਤੀ ਨਹੀਂ ਬਚਣੀ। ਬੰਦਾ ਬਣਕੇ ਛੱਤ 'ਤੇ ਚੜ੍ਹ ਜਾਹ। ਕਿਉਂ ਮਰਨ-ਮਿੱਟੀ ਚੁੱਕੀ ਆ ਤੂੰ।"

ਪਰ ਵਾਸ਼ਾ ਕਿਸੇ ਦੀ ਨਾ ਸੁਣਦਾ। ਮੁਹਾਰਤੀ ਬਾਜ਼ੀਗਰ ਵਾਂਗ ਉੱਚੇ ਮਕਾਨ ਦੀ ਕੰਧ ਦੇ ਬਾਹਰ ਬਾਹਰ ਵੱਟੀ 'ਤੇ ਤੁਰਦਾ। ਪਹਿਲਾਂ ਤਾਂ ਬੰਨੀ ਜਿਹੀ 'ਤੇ ਤੁਰਨ ਦਾ ਕਰਤੱਵ ਕਰਦਾ ਤੇ ਫਿਰ ਬੰਨੀ ਨੂੰ ਹੱਥ ਪਾ ਕੇ ਚੁਬਾਰੇ ਦੀ ਬਾਰੀ ਵਿਚ ਪੈਰ ਅੜਾਉਂਦਾ। ਹੇਠਾਂ ਹੁੰਦਾ ਤੇ ਬਾਰੀ ਨੂੰ ਫੜ ਕੇ ਹੇਠਲੇ ਚੁਬਾਰੇ ਦੀ ਬੰਨੀ 'ਤੇ ਪੈਰ ਰੱਖ ਕੇ ਤੁਰਨ ਲੱਗਦਾ। ਫਿਰ ਉਸਤੋਂ ਹੇਠਾਂ। ਪਹਿਲੀ ਮੰਜ਼ਿਲ 'ਤੇ ਬਣੀ ਬੰਨੀ ਤੇ ਖਲੋ ਕੇ, ਟੇਢਾ ਹੋ ਕੇ ਦੁਕਾਨਾਂ ਅੱਗੇ ਛਾਂ ਕਰਨ ਲਈ ਬਜ਼ਾਰ ਦੇ ਉਰਾਰ ਪਾਰ ਪਤਲੇ ਵਾਸਾਂ 'ਤੇ ਪਾਏ ਤਰਪਾਲ ਵਿਚੋਂ ਕਿਸੇ ਵਾਂਸ ਨੂੰ ਟੋਂਹਦਾ ਤੇ ਪਤਲੇ ਵਾਂਸ 'ਤੇ ਮਦਾਰੀਆਂ ਵਾਂਗ ਤੁਰਦਾ ਬਜ਼ਾਰ ਤੋਂ ਪਾਰ ਕਿਸੇ ਦੂਜੇ ਘਰ ਦੀ ਛੱਤ 'ਤੇ ਜਾ ਚੜ੍ਹਦਾ। ਫਿਰ ਕੋਠੇ ਦੇ ਬਨੇਰਿਆਂ ਨੂੰ ਹੱਥ ਪਾਕੇ ਹੇਠਾਂ ਪੈਰ ਲਮਕਾ ਲੈਂਦਾ ਤੇ ਬਜ਼ਾਰ ਵਿਚ ਛਾਲ ਮਾਰ ਦਿੰਦਾ। ਮੁੜ ਆਪਣੇ ਚੁਬਾਰੇ ਤੇ ਜਾ ਚੜ੍ਹਦਾ ਤੇ ਪਹਿਲੀ ਕਵਾਇਦ ਦੁਹਰਾਉਣ ਲੱਗਦਾ। ਉਹਦੇ ਟੱਪਣ, ਛਾਲ ਮਾਰਨ ਦੀ ਫੁਰਤੀ ਬਾਂਦਰਾਂ ਵਰਗੀ ਸੀ। ਮੌਤ ਤੋਂ ਜਿਵੇਂ ਉਹਨੂੰ ਡਰ ਹੀ ਨਹੀਂ ਸੀ ਲੱਗਦਾ। ਹੌਲੀ ਹੌਲੀ ਉਸਦਾ 'ਕਰਤਬ' ਵੇਖ ਕੇ ਡਰਨ ਵਾਲੇ ਬੰਦਿਆਂ ਦਾ ਭੈਅ ਵੀ ਲਹਿ ਗਿਆ। ਉਸ ਵੱਲ ਉਹ ਵੇਖਦੇ ਜ਼ਰੂਰ ਪਰ ਉਹਨੂੰ ਇਸਤਰ੍ਹਾਂ ਕਰਨੋਂ ਵਰਜਦਾ ਕੋਈ ਨਾ। ਸ਼ਰਾਬੀ ਹੋਇਆ ਉਹ ਚਾਂਗਰਾਂ ਤੇ ਲਲਕਾਰੇ ਵੀ ਮਾਰਦਾ। ਪਰ ਉਹਦੀ ਕਿਸੇ ਨਾਲ ਲਾਗ-ਡਾਟ ਨਹੀਂ ਸੀ। ਇਸ ਲਈ ਉਹਦੇ ਲਲਕਾਰੇ ਸੁਣਕੇ ਲੋਕ ਹੱਸ ਛੱਡਦੇ। ਕਹਿੰਦੇ ਕੁਝ ਨਾ।

ਜਦੋਂ ਸ਼ਰਾਬ ਪੀ ਕੇ ਲਲਕਾਰੇ ਮਾਰਨ 'ਤੇ ਰੋਕ ਲੱਗੀ ਤਾਂ ਮੈਂ ਸੋਚਿਆ ਕਿ ਵਾਸ਼ੇ ਦਾ ਕੀ ਕਰਾਂਗੇ? ਮੈਂ ਉਹਨੂੰ ਸੱਦ ਕੇ ਕਿਹਾ, "ਵਾਸ਼ਿਆ! ਹੁਣ ਬੀਬਾ ਵੀਰ ਬਣਕੇ ਸਾਡੀ ਇੱਜ਼ਤ ਰੱਖੀਂ। ਤੂੰ ਮੇਰਾ ਗਵਾਂਢੀ ਵੀ ਆਂ ਤੇ ਛੋਟਾ ਵੀਰ ਵੀ। ਮੇਰਾ ਮਾਣ ਰੱਖੀਂ।"

ਵਾਸ਼ੇ ਨੇ ਮਿੰਨ੍ਹਾ ਮਿੰਨ੍ਹਾਂ ਹੱਸਦਿਆਂ ਮੇਰੇ ਗੋਡਿਆਂ ਨੂੰ ਹੱਥ ਲਾਇਆ, "ਪਰ ਭਾ ਜੀ! ਘਰ ਬਹਿ ਕੇ ਤਾਂ ਪੀ ਸਕਦਾਂ ਨਾ?"

"ਘਰ ਬਹਿ ਕੇ ਜਿਵੇਂ ਮਰਜ਼ੀ ਕਰੀਂ। ਪਰ ਚਾਂਗਰਾਂ ਨਾ ਮਾਰੀਂ ਬਜ਼ਾਰ ਵਿਚ।"

ਵਾਸ਼ੇ ਨੇ ਵਚਨ ਦਿੱਤਾ ਤੇ ਕਈ ਮਹੀਨੇ ਨਿਭਾਇਆ ਵੀ। ਕਈ ਸ਼ਰਾਰਤੀ ਲੋਕ ਸਾਡੇ ਖ਼ਿਲਾਫ਼ ਵੀ ਬੋਲਦੇ; ਉਹਨੂੰ ਛੇੜਦੇ ਵੀ, ਵੰਗਾਰਦੇ ਵੀ, "ਬੱਸ ਹੋ ਗਿਆਂ ਗੁੱਗਲ? ਨਿਕਲ ਗਈ ਫੂਕ? ਕਿੱਥੇ ਗਈਆਂ ਤੇਰੀਆਂ ਬੜ੍ਹਕਾਂ? ਇੰਜ ਇਹ ਅਗਲੇ ਦੀ ਸੰਘੀ ਨੱਪਣ ਲੱਗੇ ਤਾਂ ਪਿੰਡ ਚ ਬੋਲਣ ਵਾਲਾ ਕੌਣ ਰਹਿ ਜੂ? ਤੂੰ ਤੇ ਵਾਸ਼ਿਆ ਗਿੱਲ ਈ ਗਵਾ 'ਤੀ! ਏਨਾ ਵੀ ਡਰ ਕੀ ਆਖ? ਅੱਗੇ ਕਿਤੇ ਬੰਦੇ ਖਾਂਦੇ ਪੀਂਦੇ ਨਹੀਂ ਆਏ ਕਿ ਲਲਕਾਰੇ ਨਹੀਂ ਮਾਰਦੇ ਰਹੇ? ਘੁੱਟ ਪੀ ਕੇ ਜੇ ਕੋਈ ਆਪਣਾ ਰਾਂਝਾ ਰਾਜੀ ਕਰਨ ਲਈ

ਬੁਲਬੁਲੀ ਮਾਰ ਵੀ ਲਵੇ ਤਾਂ ਕਿਸੇ ਦੇ ਕੀ ਢਿੱਡ ਪੀੜ ਹੁੰਦੀ ਏ?"

ਲੋਕਾਂ ਦੀ ਚੁੱਕਣਾ ਦਾ ਅਸਰ ਸੀ ਜਾਂ ਬਾਹਰਲੇ ਦਬਾਓ ਨਾਲ ਉਸ ਅੰਦਰ ਗੈਸ ਹੀ ਏਨੀ ਇਕੱਠੀ ਹੋ ਗਈ ਕਿ ਇਕ ਸ਼ਾਮ ਉਹਦੇ ਅੰਦਰਲਾ 'ਗਿੱਦੜ ਰੱਜ ਕੇ ਹਵਾਂਕਣ ਲੱਗਾ।' ਮੈਂ ਉਸ ਦਿਨ ਆਪਣੀ ਪਤਨੀ ਨਾਲ ਆਪਣੇ ਸਹੁਰੇ ਪਿੰਡ ਝਬਾਲ ਗਿਆ ਹੋਇਆ ਸਾਂ। ਵਾਸਦੇਵ ਨੇ ਰਾਤੀਂ ਸ਼ਰਾਬ ਪੀ ਕੇ ਸਭਾ ਦਾ ਨਾਂ ਲੈ ਕੇ ਚਾਂਗਰਾਂ ਮਾਰੀਆਂ ਸਨ। ਕਹਿ ਰਿਹਾ ਸੀ ਕਿ 'ਉਹਨੂੰ ਕੋਈ ਮਾਈ ਦਾ ਲਾਲ ਲਲਕਾਰੇ ਮਾਰਨੋਂ ਰੋਕ ਨਹੀਂ ਸਕਦਾ। ਕੋਈ ਹੁੰਦਾ ਕੌਣ ਹੈ ਉਹਦੀ ਖ਼ੁਸ਼ੀ ਵਿਚ ਖ਼ਲਲ ਪਾਉਣ ਵਾਲਾ? ਕਿਸੇ 'ਚ ਹਿੰਮਤ ਹੈ ਤਾਂ ਉਹਨੂੰ ਰੋਕ ਕੇ ਵਿਖਾਵੇ! ਚਾਰ ਜਣੇ ਰਲ ਕੇ ਪਿੰਡ ਤੇ ਹਕੂਮਤ ਕਰੀ ਜਾਣ! ਅਸੀਂ ਨਹੀਂ ਕਿਸੇ ਦਾ ਹੁਕਮ ਮੰਨਦੇ ਉਏ! ਆ ਜੇ ਜਿਹੜਾ ਸੂਰਮਾ ਆਉਂਦਾ ਏ ਮੈਦਾਨ ਵਿਚ।'

ਗੱਜਦਾ ਹੋਇਆ ਵਾਸ਼ਾ ਨਾਲ ਨਾਲ ਗੰਦੀਆਂ ਗਾਲ੍ਹਾਂ ਦੀ ਵਾਛੜ ਵੀ ਕਰੀ ਜਾ ਰਿਹਾ ਸੀ।

ਉਹਦਾ ਘਰ ਮੇਰੇ ਗਵਾਂਢ ਵਿਚ ਹੀ ਤਾਂ ਸੀ। ਜ਼ਾਹਿਰ ਸੀ ਕਿ ਸਾਰਾ ਕੁਝ ਮੈਨੂੰ ਸੁਣਾ ਕੇ ਹੀ ਕਿਹਾ ਜਾ ਰਿਹਾ ਸੀ। ਉਹਦੇ ਘਰਦਿਆਂ ਵੀ, ਹੋਰ ਵੀ ਇਕ ਦੋ ਸਿਆਣੇ ਬਜ਼ੁਰਗਾਂ ਨੇ ਵਰਜਿਆ ਪਰ ਉਹ ਕਿਸੇ ਦੀ ਕਾਹਨੂੰ ਸੁਣਦਾ ਸੀ! ਤਮਾਸ਼ਬੀਨ ਸਭ ਕੁਝ ਵੇਖ-ਸੁਣ ਕੇ ਹੱਸ ਰਹੇ ਸਨ।

ਅਗਲੇ ਦਿਨ ਸਭਾ ਦੇ ਕੁਝ ਮੁੰਡੇ ਮੇਰੇ ਕੋਲ ਝਬਾਲ ਆ ਪਹੁੰਚੇ। ਸਾਰੀ ਖ਼ਬਰ ਦਿੱਤੀ ਤੇ ਕਿਹਾ ਕਿ ਜੇ ਅਸੀਂ ਕੋਈ ਕਦਮ ਨਾ ਚੁੱਕਿਆ ਤਾਂ ਆਪਣੀ ਹੋਂਦ ਤੇ ਮਾਣ ਤਾਂ ਮਿੱਟੀ ਵਿਚ ਮਿਲੇਗਾ ਹੀ ਨਾਲ ਦੇ ਨਾਲ ਏਨੇ ਉੱਦਮ ਨਾਲ ਜਾਰੀ ਕੀਤੇ ਸੁਧਾਰਾਂ ਦੇ ਸਿਲਸਿਲੇ ਨੂੰ ਵੀ ਬਰੇਕ ਲੱਗ ਜਾਏਗੀ। ਪਿੰਡ ਦੇ ਕਈ ਚੌਧਰੀ ਅੰਦਰੇ ਅੰਦਰ ਸਾਡੀ 'ਸਰਦਾਰੀ' ਨਾਲ ਖ਼ਾਰ ਵੀ ਖਾਂਦੇ ਸਨ ਤੇ ਚਾਹੁੰਦੇ ਸਨ ਕਿ ਕੋਈ ਨਾ ਕੋਈ ਅਜਿਹੀ ਘਟਨਾ ਵਾਪਰੇ ਜਿਸ ਨਾਲ ਬੱਝੀ ਗੰਢ ਖੁੱਲ੍ਹ ਜਾਏ। ਮੈਂ ਤੇ ਮੇਰੇ ਸਾਥੀ ਗੰਢ ਖੁਲ੍ਹਣ ਨਹੀਂ ਸਾਂ ਦੇਣਾ ਚਾਹੁੰਦੇ, ਪਰ ਵਾਸ਼ੇ ਨੇ ਤਾਂ ਹੁਣ ਖੁੱਲ੍ਹ-ਮ-ਖੁੱਲ੍ਹਾ ਚੈਲਿੰਜ ਕਰ ਦਿੱਤਾ ਸੀ। ਪਿੰਡ ਦੇ ਭਰੇ ਬਾਜ਼ਾਰ ਵਿਚ ਉਸਨੇ ਸਾਨੂੰ ਵੰਗਾਰਿਆ, ਲਲਕਾਰਿਆ ਤੇ ਗਾਲ੍ਹਾਂ ਦਿੱਤੀਆਂ ਸਨ। ਸਾਰਾ ਪਿੰਡ ਸੌਦਾ-ਸੂਤ ਲੈਣ ਬਾਜ਼ਾਰ ਵਿਚ ਆਉਂਦਾ ਸੀ। ਗੱਲ ਕੇਵਲ ਬਜ਼ਾਰ ਵਿਚ ਜਾਂ ਮੇਰੇ ਤੇ ਵਾਸ਼ੇ ਦੇ ਘਰਾਂ ਤੱਕ ਸੀਮਤ ਨਹੀਂ ਸੀ ਰਹਿ ਗਈ। ਗੱਲ ਸਾਰੇ ਪਿੰਡ ਵਿਚ ਫ਼ੈਲ ਗਈ ਸੀ। ਖ਼ਾਮੋਸ਼ ਬੈਠਾ ਪਿੰਡ ਇਹ ਜਾਨਣਾ ਤੇ ਵੇਖਣਾ ਚਾਹੁੰਦਾ ਸੀ ਕਿ ਕੀ ਅਸੀਂ ਹਥਿਆਰ ਸੁੱਟ ਦਿੱਤੇ ਹਨ ਜਾਂ ਅਜੇ ਵੀ ਆਪਣੇ ਵਿਚਾਰਾਂ ਦੀ ਲੜਾਈ ਲੜਨ ਵਿਚ ਸਾਡਾ ਕੋਈ ਭਰੋਸਾ ਹੈ।

ਸਾਥੀਆਂ ਨਾਲ ਮੈਂ ਪਿੰਡ ਆ ਗਿਆ। ਆਪਸੀ ਇਕੱਠ ਕਰਕੇ ਅਸੀਂ ਮਸਲਾ ਵਿਚਾਰਿਆ ਤੇ ਸ਼ਾਮ ਨੂੰ ਵਾਸਦੇਵ ਦਾ ਦਰਵਾਜ਼ਾ ਜਾ ਖੜਕਾਇਆ। ਖੁੜਕ ਤਾਂ ਉਹਨੂੰ ਪਹਿਲਾਂ ਹੀ ਗਈ ਸੀ ਪਰ ਆਪਣੇ ਬੂਹੇ ਅੱਗੇ ਵੀਹ-ਪੰਝੀ ਬੰਦਿਆਂ ਦਾ ਇਕੱਠ ਵੇਖ ਕੇ ਉਹ ਛਾਬਲ ਜਿਹਾ ਗਿਆ।

"ਕਕ...ਕ...ਕੀ ਗੱਲ ਆ? ਕਿਉਂ? ਕੀ ਹੋਇਆ? ਕਿਵੇਂ ਆਉਣੇ ਹੋਏ ਭਾ ਜੀ।"

ਮੈਂ ਉਸਦੇ ਗੁੱਟ ਨੂੰ ਹੱਥ ਪਾਇਆ, "ਆ ਜਾ ਮੇਰਾ ਬੀਬਾ ਵੀਰ, ਜ਼ਰਾ ਬਾਹਰ ਆ। ਸਾਰਾ ਕੁਝ ਦੱਸ ਦੇਂਦੇ ਆਂ।"

ਉਹਦੇ ਦਰਵਾਜ਼ੇ ਤੋਂ ਮਸਾਂ ਦਸ ਕਦਮਾਂ ਦੀ ਵਿੱਥ 'ਤੇ ਬਜ਼ਾਰ ਦਾ ਉਹ ਚੌਕ ਸੀ ਜਿੱਥੇ ਰਾਤੀਂ ਉਸਨੇ ਆਪਣਾ 'ਜਲਵਾ' ਵਿਖਾਇਆ ਸੀ। ਸਾਡੇ ਇਕੱਠ ਨੂੰ ਵੇਖ ਕੇ ਵੱਡੀ ਗਿਣਤੀ ਵਿਚ ਲੋਕ ਬਜ਼ਾਰ ਵਿਚ ਇਕੱਠੇ ਹੋ ਗਏ ਸਨ। ਲਾਭ ਚੰਦ ਦੀ ਦੁਕਾਨ ਦੇ ਉੱਚੇ ਥੜ੍ਹੇ 'ਤੇ 'ਲੋਕ-ਅਦਾਲਤ' ਲੱਗ ਗਈ।

"ਤੂੰ ਰਾਤੀਂ ਪਿੰਡ ਦੇ ਬਣਾਏ ਨੇਮਾਂ ਨੂੰ ਤੋੜਦਿਆਂ ਸ਼ਰਾਬ ਪੀ ਕੇ ਬਜ਼ਾਰ ਵਿਚ ਲਲਕਾਰੇ ਮਾਰੇ। ਏਨੇ 'ਤੇ ਬੱਸ ਨਹੀਂ। ਤੂੰ ਸਾਨੂੰ ਵੀ ਗਾਲ੍ਹਾਂ ਕੱਢੀਆਂ। ਨਿਰ੍ਹਾ ਨੇਮ ਤੋੜਦਾ ਤਾਂ ਹੋਰ ਗੱਲ ਸੀ ਪਰ ਤੂੰ ਤਾਂ ਸਾਨੂੰ ਵੀ ਵੰਗਾਰਦਾ, ਲਲਕਾਰਦਾ ਤੇ ਗਾਲ੍ਹਾਂ ਦਿੰਦਾ ਰਿਹਾ। ਜੇ ਮਰਦ ਦਾ ਬੱਚਾ ਏਂ ਤਾਂ ਇਕ ਵਾਰ ਹੁਣ ਚਾਂਗਰ ਮਾਰ ਕੇ ਵਿਖਾ, ਗਾਲ੍ਹ ਭਾਵੇਂ ਨਾ ਹੀ ਕੱਢ। ਜੇ ਕੱਢਣੀ ਏਂ ਤਾਂ ਉਹ ਵੀ ਕੱਢ ਕੇ ਵੇਖ ਲਾ। ਫੇਰ ਵੇਖ ਕੀ ਭਾਅ ਤੁੱਲਦੀ ਆ?" ਮੈਂ ਉਹਦੇ ਗੁੱਟ ਨੂੰ ਹਲੂਣਾ ਦਿੱਤਾ।

ਨਾਲ ਹੀ ਮੇਰੇ ਸਾਥੀ ਵੱਖ ਵੱਖ ਆਵਾਜ਼ਾਂ ਵਿਚ ਬੋਲ ਉੱਠੇ, "ਤੂੰ ਸਾਨੂੰ ਸਮਝਿਆ ਕੀ ਏ ਉਏ?", "ਭਾ ਜੀ ਇਹਦੀ ਭੁਗਤ ਸਵਾਰੋ, ਗੱਲਾਂ ਬਾਤਾਂ 'ਚ ਨਾ ਪਓ ਇਹਦੇ ਨਾਲ।", "ਜਿਹੜੇ ਇਹਦੇ ਪਿੱਛੇ ਨੇ ਆ ਜਾਣ ਅੱਜ ਉਹ ਵੀ ਸਾਹਮਣੇ। ਲੁਕ ਕੇ ਤਮਾਸ਼ਾ ਵੇਖਿਆਂ ਗੱਲ ਨਹੀਂ ਬਣਨੀ।", "ਲੱਤਾਂ ਦੇ ਭੂਤ ਵੀ ਕਦੀ ਗੱਲਾਂ ਨਾਲ ਮੰਨੇ ਨੇ।"

ਵਾਸ਼ਾ ਭੀੜ ਦਾ ਰਵੱਈਆ ਵੇਖ ਕੇ ਸਹਿਮ ਗਿਆ। ਡੌਰ ਭੌਰ ਜਿਹਾ ਹੋ ਕੇ ਭੀੜ ਦੇ ਚਿਹਰਿਆਂ ਵੱਲ ਵੇਖੀ ਜਾਵੇ।

"ਬੋਲ! ਗੁੰਗਾ ਕਿਉਂ ਹੋ ਗਿਐਂ?" ਮੈਂ ਹਲੂਣਿਆਂ।

ਉਹ ਮੇਰੇ ਗੋਡਿਆਂ ਵੱਲ ਝੁਕਿਆ, "ਭਾ ਜੀ! ਗਲਤੀ ਹੋ ਗਈ ਸ਼ਰਾਬੀ ਹੋਏ ਤੋਂ। ਭੁੱਲ ਕਰ ਬੈਠਾਂ। ਮਾਫ਼ ਕਰ ਦਿਓ ਮੈਨੂੰ। ਅੱਗੇ ਤੋਂ ਕੰਨ 'ਚ ਪਾਇਆ ਰੜਕ ਗਿਆ ਤਾਂ ਆਖਿਓ। ਮੈਂ ਤੁਹਾਡਾ ਛੋਟਾ ਵੀਰ।"

ਮੈਂ ਉਹਨੂੰ ਗੋਡਿਆਂ ਨੂੰ ਹੱਥ ਲਾਉਣੋਂ ਰੋਕ ਲਿਆ, "ਪਿੰਡ ਵੱਲੋਂ ਸਰਬਸੰਮਤੀ ਨਾਲ ਕੀਤੇ ਫ਼ੈਸਲੇ ਨੂੰ ਠੁਕਰਾ ਕੇ ਤੂੰ ਸਾਨੂੰ ਨਹੀਂ, ਸਾਰੇ ਪਿੰਡ ਨੂੰ ਬੇਇਜ਼ਤ ਕੀਤਾ ਹੈ ਤੇ ਗਾਲ੍ਹਾਂ ਸਾਨੂੰ ਨਹੀਂ ਸਾਰੇ ਪਿੰਡ ਨੂੰ ਕੱਢੀਆਂ ਨੇ। ਇਸ ਥੜੇ 'ਤੇ ਖਲੋ ਜਾ ਤੇ ਸਾਰੀ ਸੰਗਤ ਵੱਲ ਮੂੰਹ ਕਰਕੇ ਆਪਣੀ ਭੁੱਲ ਦੀ ਮਾਫ਼ੀ ਮੰਗ ਤੇ ਅੱਗੇ ਤੋਂ ਅਜਿਹਾ ਨਾ ਕਰਨ ਦੀ ਸਹੁੰ ਖਾਹ।"

ਏਨੇ ਵਿਚ ਸੌ ਦੇ ਲਗਭਗ ਬੰਦਾ ਬਜ਼ਾਰ ਵਿਚ ਇਕੱਠਾ ਹੋ ਗਿਆ ਸੀ। ਵਾਸ਼ਾ ਭੁੜਕ ਕੇ ਥੜ੍ਹੇ 'ਤੇ ਚੜ੍ਹ ਗਿਆ। ਭੀੜ ਵੱਲ ਹੱਥ ਜੋੜ ਕੇ ਕਹਿੰਦਾ, "ਪਿੰਡਾ! ਮੇਰੇ ਤੋਂ ਬੜੀ ਬੱਜਰ ਭੁੱਲ ਹੋ ਗੀ ਰਾਤੀਂ। ਮਾਫ਼ ਕਰ ਦਿਓ ਪਿੰਡਾ! ਮੈਨੂੰ ਮਾਫ਼ ਕਰ ਦਿਓ। ਆਹ ਤੁਹਾਡੇ ਅੱਗੇ ਦੋਵੇਂ ਹੱਥ ਬੰਨ੍ਹੇਂ। ਮਾਫ਼ ਕਰ ਦਿਓ, ਮਾਫ਼ ਕਰ ਦਿਓ, ਮਾਫ਼ ਕਰ ਦਿਓ।" ਉਹ ਦੋਵੇਂ ਹੱਥ ਜੋੜੀ ਚਾਰ ਚੁਫੇਰੇ

ਖਲੋਤੀ ਭੀੜ ਵੱਲ ਸਾਰੇ ਪਾਸੇ ਮੂੰਹ ਭੁਆ ਕੇ ਮਾਫ਼ੀ ਮੰਗਣ ਲੱਗਾ। ਸਾਰੇ ਉਸ ਵੱਲ ਵੇਖੀ ਜਾ ਰਹੇ ਸਨ। ਮਾਫ਼ੀ ਮੰਗ ਕੇ ਉਹ ਸਾਡਾ ਤੇ ਲੋਕਾਂ ਦਾ ਪ੍ਰਤੀਕਰਮ ਉਡੀਕਣ ਲੱਗਾ। ਸਾਰੇ ਖ਼ਾਮੋਸ਼ ਸਨ। ਉਹਨੂੰ ਲੱਗਾ ਜਿਵੇਂ ਉਸਤੋਂ ਪੂਰੀ ਆਜਜ਼ੀ ਨਾਲ ਭੁੱਲ ਨਹੀਂ ਬਖ਼ਸ਼ਾਈ ਜਾ ਸਕੀ। ਫੇਰ ਹੱਥ ਜੋੜ ਕੇ ਉਹਨੇ ਵੱਖਰੇ ਅੰਦਾਜ਼ ਵਿਚ ਆਪਣਾ ਆਪ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ, "ਪਿੰਡਾ! ਮੈਨੂੰ ਦੂਹਰੀ ਮਾਫ਼ੀ ਦੇ ਦਿਓ।"

'ਦੂਹਰੀ ਮਾਫ਼ੀ' ਦੇ ਸ਼ਬਦ ਸੁਣਕੇ ਮੇਰਾ ਹਾਸਾ ਨਿਕਲ ਗਿਆ। ਮੇਰੇ ਨਾਲ ਹੋਰ ਵੀ ਬਹੁਤ ਸਾਰੇ ਲੋਕ ਹੱਸ ਪਏ। ਵਾਸ਼ੇ ਨੇ ਛੁਟਕਾਰਾ ਹੋ ਗਿਆ ਸਮਝਿਆ। ਮੈਂ ਹੱਸਦਿਆਂ ਕਿਹਾ, "ਕੰਨਾਂ ਨੂੰ ਹੱਥ ਲਾ ਕੇ ਕਹਿ ਕਿ ਅੱਗੇ ਤੋਂ ਬੰਦਾ ਬਣਕੇ ਰਹੂੰ ਤੇ ਏਦਾਂ ਦੀ ਗਲਤੀ ਨਹੀਂ ਕਰੂੰਗਾ।"

ਉਹਨੇ ਤੋਤੇ ਵਾਂਗ ਏਹੋ ਮੁਹਾਰਨੀ ਦੁਹਰਾ ਦਿੱਤੀ। ਮੇਰੇ ਹਿਸਾਬ ਨਾਲ ਫ਼ੈਸਲਾ ਹੋ ਗਿਆ ਸੀ। ਮਾਰੇ ਨਾਲੋਂ ਭਜਾਇਆ ਚੰਗਾ। ਹੋਰ ਅਸੀਂ ਕੀ ਲੈਣਾ ਸੀ। ਮਸਲਾ ਨਜਿੱਠਿਆ ਗਿਆ ਸੀ। ਜੇ ਭਲਾ ਵਾਸ਼ਾ ਵੇਹਰ ਜਾਂਦਾ ਤਾਂ ਪਤਾ ਨਹੀਂ ਗੱਲ ਨੇ ਕਿਹੜਾ ਮੋੜ ਅਖ਼ਤਿਆਰ ਕਰਨਾ ਸੀ! ਭਲਾ ਹੋਇਆ ਅਸੀਂ ਉਸ ਮੋੜ ਤੋਂ ਉਰ੍ਹਾਂ ਹੀ ਪਰਤ ਆਏ ਸਾਂ। ਪਰ ਮੇਰੇ ਸਾਥੀਆਂ ਨੂੰ ਠੰਡ ਨਹੀਂ ਸੀ ਪਈ ਏਨੇ ਨਾਲ। ਆਖਣ ਲੱਗੇ, "ਇਹਨੇ ਇਕੱਲੇ ਏਸ ਚੌਂਕ ਵਿਚ ਈ ਗਾਲ੍ਹਾਂ ਨਹੀਂ ਸੀ ਕੱਢੀਆਂ। ਸਾਰੇ ਬਜ਼ਾਰ ਵਿਚ ਖ਼ੌਰੂ ਪਾਉਂਦਾ ਰਿਹਾ ਸੀ। ਏਨੇ ਨਾਲ ਨਹੀਂ ਸਰਨਾ। ਸਾਰੇ ਬਜ਼ਾਰ ਵਿਚ ਸਾਰੇ ਮੋੜਾਂ 'ਤੇ ਖਲੋ ਕੇ ਮਾਫ਼ੀ ਮੰਗੇ ਤਾਕਿ ਸਾਰੇ ਲੋਕਾਂ ਨੂੰ ਪਤਾ ਤਾਂ ਲੱਗੇ।"

ਸਾਥੀਆਂ ਦੀ ਮੰਨਣਾਂ ਮੇਰੀ ਤਾਂ ਮਜਬੂਰੀ ਸੀ ਪਰ ਵਾਸ਼ਾ ਮੇਰੇ ਤੋਂ ਵੀ ਪਹਿਲਾਂ ਮੰਨ ਗਿਆ, "ਭਰਾਓ! ਜਦੋਂ ਮਾਫ਼ੀ ਮੰਗ ਈ ਲਈ ਤਾਂ ਫਿਰ ਐਥੇ ਕੀ ਤੇ ਔਥੇ ਕੀ?"

ਤੇ ਉਸਨੇ ਬਜ਼ਾਰ ਵਿਚ ਵੱਖ ਵੱਖ ਪੰਜ ਥਾਵਾਂ 'ਤੇ ਖਲੋ ਕੇ ਮਾਫ਼ੀ ਮੰਗ ਲਈ।

ਮੈਦਾਨ ਫ਼ਤਹਿ ਹੋ ਗਿਆ ਸੀ। ਚੁੱਪ ਵਿਰੋਧ ਕਰਨ ਵਾਲਿਆਂ ਨੂੰ ਵੀ ਕੁਝ ਚਿਰ ਲਈ ਠੰਡ ਪੈ ਗਈ। ਸਾਡਾ ਪਹਿਲਾਂ ਨਾਲੋਂ ਵੀ ਵਜੂਕਾ ਬਣ ਗਿਆ। ਹੁਣ ਤਾਂ ਸਗੋਂ ਇਹ ਵੀ ਹੋਣ ਲੱਗਾ ਕਿ ਕਿਸੇ ਨੂੰ ਕੋਈ ਹੋਰ ਮੁਸ਼ਕਿਲ ਵੀ ਆ ਬਣਦੀ ਸੀ ਤਾਂ ਉਹ ਪੰਚਾਇਤ ਵੱਲ ਜਾਣ ਦੀ ਥਾਂ ਸਾਡੇ ਵੱਲ ਆਉਂਦਾ।

## ਸਾਰੀ ਤਾਕਤ ਤਾਂ ਲੋਕਾਂ ਦੀ

ਇਕ ਦਿਨ ਸਾਡੇ ਖੇਤਾਂ ਵਿਚਲਾ ਗਵਾਂਢੀ ਸਾਧਾ ਸਿੰਘ ਅਕਾਲੀ ਮੈਨੂੰ ਕਹਿੰਦਾ, "ਵਰਿਆਮ ਸਿਹਾਂ! ਯਾਰ ਤੇਰੀ ਲੋਕ ਸੁਣਦੇ ਵੀ ਆ, ਮੰਨਦੇ ਵੀ ਆ। ਆਹ ਆਪਣੀ ਪੱਤੀ ਦੀ ਸ਼ਾਮਲਾਟ ਵਾਲਾ ਵੀ ਕੰਢਾ ਕਢਵਾ ਦੇ।"

ਸਾਡੀ ਪੱਤੀ ਦੀ ਸਾਂਝੇ ਥਾਂ ਛੱਡੀ ਹੋਈ ਜ਼ਮੀਨ ਤੀਹ ਏਕੜ ਦੇ ਲਗਭਗ ਸੀ। ਇਹਦੇ ਵਿਚੋਂ ਸਿਰਫ਼ ਚਾਰ-ਪੰਜ ਏਕੜ ਹੀ 'ਸਾਫ਼' ਸੀ ਤੇ ਹਰ ਸਾਲ ਪੱਤੀ ਵੱਲੋਂ ਠੇਕੇ 'ਤੇ ਦਿੱਤੀ ਜਾਂਦੀ ਸੀ। ਬਾਕੀ ਜ਼ਮੀਨ ਚਾਰ-ਚਾਰ, ਪੰਜ-ਪੰਜ ਏਕੜ ਦੇ ਜਾਂ ਕੁਝ ਵੱਧ ਘੱਟ ਟੋਟਿਆਂ ਵਿਚ ਕਈ ਥਾਵਾਂ ਵਿਚ ਵੰਡੀ ਹੋਈ ਸੀ। ਕੁਝ ਜ਼ਮੀਨ 'ਤੇ ਤਾਂ ਨਾਲ ਲੱਗਦੀ ਪੱਤੀ ਵਾਲਿਆਂ ਕਬਜ਼ਾ ਕੀਤਾ ਹੋਇਆ ਸੀ ਤੇ ਕੁਝ ਜ਼ਮੀਨ ਪੱਤੀ ਦੇ ਰਸੂਖ ਵਾਲੇ ਚੌਧਰੀਆਂ ਨੇ ਮੱਲੀ ਹੋਈ ਸੀ। ਉਹਨਾਂ ਨੇ ਕਈ ਸਾਲਾਂ ਤੋਂ ਜ਼ਮੀਨ ਦੀਆਂ ਗਰਦੌਰੀਆਂ ਵੀ ਆਪਣੇ ਨਾਂ ਕਰਵਾਈਆਂ ਹੋਈਆਂ ਸਨ। ਪੱਤੀ ਵਾਲੇ ਆਮ ਲੋਕ ਉਹਨਾਂ ਦੀ ਇਸ ਵਧੀਕੀ ਤੋਂ ਨਾਖ਼ੁਸ਼ ਤਾਂ ਸਨ ਪਰ ਉਹਨਾਂ ਨੂੰ ਜ਼ਮੀਨ ਛੱਡਣ ਲਈ ਆਖਣ ਦੀ ਹਿੰਮਤ ਕਿਸੇ ਵਿਚ ਨਹੀਂ ਸੀ।

ਮੈਂ ਸਾਧਾ ਸਿੰਘ ਦੀ ਸਲਾਹ 'ਤੇ ਵਿਚਾਰ ਕੀਤਾ ਅਤੇ ਪੱਤੀ ਦੇ ਲੋਕਾਂ ਨਾਲ ਵੱਖਰੇ ਵੱਖਰੇ ਮਿਲ ਕੇ ਕਈ ਦਿਨ ਵਿਚਾਰ ਵਟਾਂਦਰਾ ਕਰਦਾ ਰਿਹਾ। ਉਹ ਕਹਿਣ, "ਜੇ ਤੂੰ ਅੱਗੇ ਲੱਗੇਂ ਤਾਂ ਅਸੀਂ ਤੇਰੇ ਨਾਲ ਆਂ।"

ਹੌਂਸਲਾ ਕਰ ਕੇ ਮੈਂ ਜ਼ਮੀਨ 'ਤੇ ਕਾਬਜ਼ ਬੰਦਿਆਂ ਨੂੰ ਵਾਰੀ ਵਾਰੀ ਮਿਲ ਕੇ ਆਖਿਆ, "ਪੱਤੀ ਵਾਲੇ ਚਾਹੁੰਦੇ ਨੇ ਕਿ ਸਾਂਝੀ ਜ਼ਮੀਨ 'ਤੇ ਜਿਨ੍ਹਾਂ ਨੇ ਕਬਜ਼ਾ ਕੀਤਾ ਹੋਇਐ, ਮੈਂ ਉਹਨਾਂ ਨੂੰ ਜ਼ਮੀਨ ਛੱਡਣ ਦੀ ਬੇਨਤੀ ਕਰਾਂ। ਤੁਹਾਨੂੰ ਕਿਸੇ ਚੀਜ਼ ਦੀ ਘਾਟ ਤਾਂ ਹੈ ਨਹੀਂ। ਭਾਈਚਾਰੇ ਦਾ ਮਾਣ ਰੱਖੋ। ਆਪਾਂ ਇਸ ਜ਼ਮੀਨ ਤੋਂ ਹੁੰਦੀ ਸਾਂਝੀ ਖੱਟੀ ਨਾਲ ਪੱਤੀ ਦਾ ਕਈ ਕੁਝ ਸਵਾਰ ਸਕਦੇ ਹਾਂ।"

ਅਗਲਾ ਬੜਾ ਪੁੱਠਾ-ਸਿੱਧਾ ਹੁੰਦਾ। ਕਹਿੰਦਾ, 'ਪੱਤੀ ਵਾਲੇ ਹੁੰਦੇ ਕੌਣ ਨੇ ਪੁੱਛਣ ਵਾਲੇ? ਪੁੱਛਣ ਵਾਲਾ ਉਹਦੇ ਸਾਹਮਣੇਂ ਆ ਕੇ ਪੁੱਛਣ ਦੀ ਹਿੰਮਤ ਕਰੇ। ਇਹ ਜ਼ਮੀਨ ਤਾਂ ਨਿਰ੍ਹੀ ਕੱਲਰ ਬੰਜਰ ਸੀ, ਅਸੀਂ ਇਸਤੇ ਸਾਲਾਂ ਬੱਧੀ ਮਿਹਨਤ ਕੀਤੀ। ਬਣਾਇਆ, ਸਵਾਰਿਆ, ਵਾਹੀ-ਯੋਗ ਬਣਾਈ ਤਾਂ ਹੁਣ ਇਹ ਪੱਤੀ ਵਾਲਿਆਂ ਨੂੰ ਦਿਸਣ ਲੱਗ ਪਈ। ਨਾਲੇ ਫਲਾਣੇ ਨੇ ਨਹੀਂ ਕਬਜ਼ਾ ਕੀਤਾ ਹੋਇਆ? ਉਹਨੇ ਨਹੀਂ ਆਪਣੇ ਨਾਂ ਗਰਦੌਰੀ ਕਰਾਈ?'

ਮੈਂ ਕਹਿੰਦਾ ਕਿ 'ਫਲਾਣਾ' ਤਾਂ ਜ਼ਮੀਨ ਛੱਡਣ ਲਈ ਤਿਆਰ ਹੈ ਪਰ ਉਹਦੀ ਸ਼ਰਤ ਹੈ ਕਿ ਤੁਸੀਂ ਵੀ ਛੱਡ ਦਿਓ।

ਉਹ ਕਹਿੰਦਾ, "ਚੰਗਾ ਵੇਖ ਲਾਂ ਗੇ। ਜੇ ਉਹ ਛੱਡ ਦੂ ਤਾਂ ਮੈਂ ਵੀ ਛੱਡ ਦੂੰ।"

ਉਹਨੂੰ ਯਕੀਨ ਹੁੰਦਾ ਕਿ ਨਾ ਅਗਲੇ ਨੇ ਛੱਡਣੀ ਹੈ ਤੇ ਨਾ ਮੈਂ।

ਤਦ ਵੀ ਗੱਲਾਂ ਗੱਲਾਂ ਵਿਚ ਮੈਂ ਇਹ ਵਚਨ ਤਾਂ ਹਰੇਕ ਕੋਲੋਂ ਹੀ ਲੈ ਲਿਆ ਸੀ ਕਿ "ਜੇ ਉਹ ਛੱਡ ਦੂ ਤਾਂ ਮੈਂ ਵੀ ਛੱਡ ਦੂੰ।"

ਕੁਝ ਦਿਨ ਦੇ ਅਭਿਆਸ ਮਗਰੋਂ ਮੈਂ ਸਾਰੀ ਪੱਤੀ ਦੇ ਪਰਿਵਾਰਾਂ ਦੇ ਮੁਖੀਆਂ ਦੀ ਇਕੱਤਰਤਾ ਖੇਤਾਂ ਵਿਚ ਬਣੇ ਆਪਣੀ ਪੱਤੀ ਦੇ ਗੁਰਦਵਾਰੇ ਵਿਚ ਬੁਲਾ ਲਈ। ਮਾਹੌਲ ਤਿਆਰ ਕਰਨ ਲਈ ਸਭ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਤੇ ਹਜ਼ੂਰੀ ਦਾ ਮਹੱਤਵ ਬਿਆਨ ਕਰਦਿਆਂ ਨਿੱਕਾ ਜਿਹਾ ਲੈਕਚਰ ਝਾੜਿਆ ਕਿ ਗੁਰੂ ਸਾਹਿਬਾਨ ਦੀ ਰਵਾਇਤ ਤਾਂ ਵੰਡ ਛਕਣ ਦੀ ਸੀ। ਕਿਸੇ ਦਾ ਹੱਕ ਮਾਰਨ ਦੀ ਨਹੀਂ। ਕਹਿੰਦੇ ਨੇ ਤੁਰੇ ਜਾਂਦੇ ਨਿਹੰਗ ਸਿੰਘਾਂ ਨੂੰ ਇੱਕ ਤਿਲ ਲੱਭਾ ਸੀ। ਛੋਟੇ ਜਿਹੇ ਤਿਲ ਨੂੰ ਵੰਡ ਕੇ ਛਕਣ ਦੀ

ਜੁਗਤ ਨਾ ਲੱਭਣ ਕਰਕੇ ਉਹਨਾਂ ਨੇ ਤਿਲ਼ ਘੋਟ ਕੇ ਉਸ ਵਿਚ ਪਾਣੀ ਪਾ ਲਿਆ। ਉਹ ਪਾਣੀ ਆਪਸ ਵਿਚ ਵੰਡ ਕੇ ਛਕ ਲਿਆ ਪਰ ਉਸ ਤਿਲ਼ ਨੂੰ ਕਿਸੇ ਇਕ ਜਣੇ ਨੇ ਇਸ ਕਰਕੇ ਲੈਣਾ ਪ੍ਰਵਾਨ ਨਹੀਂ ਸੀ ਕੀਤਾ ਕਿਉਂਕਿ ਹਰ ਕੋਈ ਸਮਝਦਾ ਸੀ ਕਿ ਇਸਤੇ ਦੂਜੇ ਸਿੰਘ ਦਾ ਹੱਕ ਵੀ ਬਣਦਾ ਹੈ। ਕਿਸੇ ਦਾ ਹੱਕ ਮਾਰਨ ਨੂੰ ਗੁਰੂ ਸਾਹਿਬ ਨੇ ਹਰਾਮ ਆਖਿਆ ਸੀ। ਅੱਜ ਗੁਰੂ ਘਰ ਵਿਚ ਬੈਠੇ ਸਾਰੇ ਤੁਸੀਂ ਗੁਰਸਿੱਖ ਹੋ ਗਏ ਓ। ਗੁਰੂ ਦੀ ਸਿੱਖਿਆ ਮੁਤਾਬਕ ਸੋਚਣ ਤੇ ਅਮਲ ਕਰਨ ਦੀ ਤੁਹਾਡੇ ਕੋਲੋਂ ਆਸ ਕਰਦਾ ਹਾਂ। ਗੁਰੂ ਦੀ ਸਿੱਖਿਆ ਤੇ ਚੱਲਣ ਵਾਲੇ ਦਾ ਲੋਕ-ਪ੍ਰਲੋਕ ਸੌਰ ਜਾਂਦਾ ਹੈ।

ਫਿਰ ਤੋਤਾ ਝਾੜਿਆ, "ਮੈਨੂੰ ਬੜੀ ਖੁਸ਼ੀ ਹੈ ਕਿ ਸਾਰੇ ਟੱਬਰਾਂ ਦੇ ਮੁਖੀ ਏਥੇ ਸੰਗਤ ਰੂਪ ਵਿਚ ਇਕੱਠੇ ਹੋਏ ਨੇ। ਸੰਗਤ ਨੂੰ ਗੁਰੂ ਜੀ ਨੇ ਆਪਣੇ ਤੋਂ ਵੀ ਵੱਡਾ ਰੁਤਬਾ ਦਿੱਤਾ ਸੀ। ਸੰਗਤ ਦਾ ਹੁਕਮ ਗੁਰੂ ਜੀ ਨੇ ਵੀ ਨਹੀਂ ਸੀ ਮੋੜਿਆ। ਮੈਨੂੰ ਵਿਸ਼ਵਾਸ ਹੈ ਕਿ ਏਥੇ ਹਾਜ਼ਰ ਹੋਏ ਸੱਜਣ ਆਪਣੇ ਗੁਰੂ ਦਾ ਮਾਣ ਰੱਖਣਗੇ। ਵਧੀਆ ਗੱਲ ਇਹ ਹੈ ਕਿ ਜਿਨ੍ਹਾਂ ਸੱਜਣਾ ਕੋਲ ਜ਼ਮੀਨ ਦਾ ਕਬਜ਼ਾ ਹੈ ਉਹਨਾਂ ਵਿਚੋਂ ਕੇਵਲ ਇਕ ਜਣੇ ਨੂੰ ਛੱਡ ਕੇ ਬਾਕੀ ਸਾਰੇ ਹਾਜ਼ਰ ਨੇ। ਮੈਂ ਇਹਨਾਂ ਦਾ ਸੰਗਤ ਵੱਲੋਂ ਧੰਨਵਾਦੀ ਹਾਂ। ਇਹਨਾਂ ਸਾਰਿਆਂ ਨੇ ਕਿਹਾ ਹੈ ਕਿ ਜੇ ਦੂਜੀ ਧਿਰ ਕਬਜ਼ਾ ਛੱਡਣ ਲਈ ਤਿਆਰ ਹੈ ਤਾਂ ਅਸੀਂ ਵੀ ਕਬਜ਼ਾ ਛੱਡ ਦਿਆਂਗੇ। ਮੈਂ ਇਹਨਾਂ ਸਾਰਿਆਂ ਦੀ ਇਹ ਵਚਨ ਦੇਣ ਪੱਖੋਂ ਵਡਿਆਈ ਕਰਦਾ ਹਾਂ। ਇਹ ਵੀ ਸਮਝਦਾਂ ਕਿ ਮਸਲਾ ਹੱਲ ਕਰਨ ਬਾਰੇ ਇਹਨਾਂ ਦੇ ਮਨ ਵਿਚ ਕੋਈ ਖੋਟ ਨਹੀਂ; ਤਦ ਈ ਤਾਂ ਇਹ ਸਾਰੇ ਏਥੇ ਹਾਜ਼ਰ ਹੋਏ ਨੇ।"

ਪੁਰਾਣੇ ਸਰਪੰਚ ਤੇ ਘੈਂਟ ਸਮਝੇ ਜਾਣ ਵਾਲੇ ਬੰਦੇ ਮਹਿੰਦਰ ਸਾਈਂ ਨੇ ਕਿਹਾ, "ਅਸੀਂ ਤਿਆਰ ਆਂ ਜਮੀਨ ਛੱਡਣ ਨੂੰ ਪਰ ਪਹਿਲਾਂ ਸੇਵਾ ਸੂੰਹ ਛੱਡੇ।"

ਸੇਵਾ ਸੂੰਹ ਤਾਂ ਮੀਟਿੰਗ ਵਿਚ ਆਇਆ ਈ ਨਹੀਂ ਸੀ।

ਇਸ ਤੋਂ ਬਾਅਦ , 'ਪਹਿਲਾਂ ਇਹਨੇ ਕਬਜ਼ਾ ਕੀਤਾ, ਪਹਿਲਾਂ ਉਹਨੇ ਗਰਦੌਰੀ ਕਰਾਈ, ਪਹਿਲਾਂ ਇਹ ਛੱਡੇ, ਫਿਰ ਮੈਂ ਛੱਡ ਦੂੰ' ਦੀ ਲੰਮੀ ਚਰਚਾ ਚੱਲੀ। ਗੱਲਬਾਤ ਦੀ ਵਾਗ-ਡੋਰ ਮੈਂ ਆਪਣੇ ਹੱਥ ਰੱਖੀ। ਤੋਤਾ ਸੇਵਾ ਸਿੰਘ 'ਤੇ ਝੜ ਰਿਹਾ ਸੀ। ਕਾਬਜ਼ ਧਿਰ ਵਾਲੇ ਸਾਰੇ ਕਹਿਣ, "ਪਹਿਲਾਂ ਉਹਨੂੰ ਮਨਾ ਲੌ। ਅਸੀਂ ਵੀ ਮੰਨ ਜਾਂ ਗੇ।" ਉਹਨਾਂ ਨੂੰ ਖੁੜਕ ਸੀ ਕਿ ਉਹ ਮੰਨਣ ਨਹੀਂ ਲੱਗਾ। ਸੇਵਾ ਸਿੰਘ ਦਾ ਛੋਟਾ ਭਰਾ ਮੀਟੰਗ ਵਿਚ ਹਾਜ਼ਰ ਸੀ। ਉਹਨੂੰ ਅਸੀਂ ਪਹਿਲਾਂ ਹੀ ਆਪਣੇ ਨਾਲ ਜੋੜਿਆ ਹੋਇਆ ਸੀ। ਮੈਂ ਉਹਨੂੰ ਕਿਹਾ ਕਿ ਉਹ ਸੰਗਤ ਦਾ ਹੁਕਮ ਭਰਾ ਤੱਕ ਪੁਚਾਵੇ ਤੇ ਏਥੇ ਵਿਸ਼ਵਾਸ ਵੀ ਦਿਵਾਏ ਕਿ ਉਹ ਆਪਣੇ ਭਰਾ ਦੀ ਜ਼ਿੰਮੇਵਾਰੀ ਚੁੱਕਦਾ ਹੈ। ਉਸਨੇ ਹਾਮੀ ਭਰੀ ਤਾਂ ਮੈਂ ਜੈਕਾਰਾ ਬੁਲਾ ਦਿੱਤਾ ਕਿ ਲਓ ਜੀ ਮਸਲਾ ਤਾਂ ਹੱਲ ਹੋ ਗਿਆ। ਮੈਂ ਮੁੜ-ਘਿੜ ਕੇ ਕਾਬਜ਼ ਸੱਜਣਾਂ ਦੇ 'ਤਿਆਗ' ਦੀ ਵਡਿਆਈ ਕੀਤੀ, ਜਿਹੜਾ ਉਹਨਾਂ ਨੇ ਅਜੇ ਕਰਨਾ ਸੀ। ਉਹਨਾਂ ਨੇ ਵੀ ਝੂਠੀ-ਸੱਚੀ ਹਾਮੀ ਭਰ ਦਿੱਤੀ। ਮੀਟਿੰਗ ਦੇ ਅਖ਼ੀਰ ਤੇ ਫ਼ੈਸਲਾ ਹੋ ਗਿਆ ਕਿ ਇਕ ਕਮੇਟੀ ਬਣਾਈ ਜਾਵੇ ਤੇ ਇਸ ਗੱਲ ਨੂੰ ਸਰਬਸੰਮਤੀ ਨਾਲ ਸਿਰੇ ਚੜ੍ਹਾਇਆ ਜਾਏ। ਕਮੇਟੀ ਵਿਚ ਸਾਰੇ ਭਾਈਚਾਰਿਆਂ ਦੇ ਬੰਦੇ ਸ਼ਾਮਲ ਕੀਤੇ ਗਏ। ਮੈਨੂੰ ਕਮੇਟੀ ਦਾ ਮੁਖੀ ਚੁਣਿਆਂ ਗਿਆ ਤੇ ਸਾਥੀਆਂ ਨੂੰ ਨਾਲ ਲੈ ਕੇ ਜ਼ਮੀਨ ਛੁਡਾਉਣ ਤੇ ਗਰਦੌਰੀ ਤੁੜਾਉਣ ਦਾ ਕੰਮ ਸੌਂਪਿਆ ਗਿਆ।

ਕੰਮ ਕੋਈ ਸੌਖਾ ਨਹੀਂ ਸੀ। ਬੜੀ ਮਗ਼ਜ਼-ਪੱਚੀ ਕਰਨੀ ਪਈ। ਤਰਲਾ-ਮਿੰਨਤ ਵੀ ਕਰਨਾ ਪਿਆ। ਭਾਈਚਾਰਕ ਦਬਾਓ ਵੀ ਰੱਖਿਆ। ਆਖ਼ਰ ਕਈ ਦਿਨਾਂ ਦੀ ਖ਼ੇਚਲ, ਖ਼ਹਿਮਖ਼ਹਿ ਤੇ ਕਸ਼ਮਕਸ਼ ਤੋਂ ਬਾਅਦ ਮੈਂ ਤੇ ਕਮੇਟੀ ਦੇ ਸਾਥੀ ਬਹੁਤ ਹੱਦ ਤੱਕ ਕਾਮਯਾਬ ਹੋ ਗਏ। ਹੌਲੀ ਹੌਲੀ ਸਾਰੀ ਜ਼ਮੀਨ ਪੱਤੀ ਦੇ ਕਬਜ਼ੇ ਵਿਚ ਆ ਗਈ। ਠੇਕੇ ਦੇ ਏਨੇ ਪੈਸੇ ਆਉਣ ਲੱਗੇ ਕਿ ਪੱਤੀ ਵਾਲਿਆਂ ਨੂੰ ਸਮਝ ਨਾ ਆਉਂਦੀ ਕਿ ਕਿਹੜੇ ਸਾਂਝੇ ਥਾਂ 'ਤੇ ਇਹਨਾਂ ਨੂੰ ਖ਼ਰਚ ਕੀਤਾ ਜਾਵੇ।

ਜਦੋਂ ਖੇਤਾਂ ਵਿਚ ਪਾਣੀ ਲਾਉਂਦਾ ਸਾਧਾ ਸਿੰਘ ਮੇਰੇ ਕੋਲ ਆਇਆ ਤੇ ਆਖਿਆ, "ਵਰਿਆਮ ਸਿਹਾਂ! ਤੇਰੇ ਤੋਂ ਬਿਨਾਂ ਇਹ ਖੁਭੀ ਕਦੀ ਨਹੀਂ ਸੀ ਨਿਕਲਣੀ। ਸ਼ਾਬਾਸ਼ੇ ਤੇਰੇ। ਧੰਨ ਧੰਨ ਹੋ ਗਈ ਭਈ। ਤੇਰੇ ਬਿਨਾਂ ਉਹਨਾਂ ਵੱਡਿਆਂ ਦੇ ਗਲ ਟੱਲੀ ਕਿਸੇ ਨਹੀਂ ਸੀ ਬੰਨ੍ਹਣੀ। ਭਾਈ ਤੂੰ ਜੁਗਤ ਵੀ ਚੰਗੀ ਵਰਤੀ। ਸਭ ਨੇ ਸਾਰੀ ਉਮਰ ਬੁੜ ਬੁੜ ਕਰਦੇ ਰਹਿਣਾ ਸੀ ਪਰ ਜ਼ਮੀਨ ਕਿਸੇ ਕੋਲੋਂ ਛੁਡਵਾਈ ਨਹੀਂ ਸੀ ਜਾਣੀ।"

ਮੈਂ ਕਿਹਾ, "ਭਾਊ ਜੀ! ਮੇਰਾ ਨਹੀਂ ਇਹ ਤਾਂ ਸੰਗਤ ਦੇ ਮਿਲ ਬੈਠਣ ਦਾ ਕਮਾਲ ਹੈ। ਸੰਗਤ ਇਕੱਠੀ ਹੋ ਗਈ। ਮਿਲ ਬੈਠਣ ਨੇ 'ਬੁੜ ਬੁੜ' ਨੂੰ 'ਬੋਲਾਂ' ਵਿਚ ਬਦਲ ਲਿਆ। ਬੋਲ ਤਾਕਤ ਬਣ ਗਏ। ਮਸਲਾ ਹੱਲ ਹੋ ਗਿਆ। ਅਗਲਿਆਂ ਵੇਖ ਲਿਆ ਕਿ ਹੁਣ ਸਾਰੀ ਪੱਤੀ ਇਕਮੁਠ ਹੋ ਗਈ ਹੈ। ਇਕਮੁੱਠਤਾ ਅੱਗੇ ਕੋਈ ਨਹੀਂ ਟਿਕਦਾ। ਮੈਂ ਤਾਂ ਬਹਾਨਾ ਤੇ ਵਸੀਲਾ ਬਣਿਆਂ। ਅਸਲੀ ਦਬਾਅ ਤਾਂ ਭਾਈਚਾਰੇ ਦੇ ਏਕੇ ਦਾ ਸੀ।"

"ਪਰ ਪਹਿਲ ਤਾਂ ਤੂੰ ਈ ਕੀਤੀ।"

" ਨਹੀਂ, ਪਹਿਲ ਵੀ ਤੁਸਾਂ ਕੀਤੀ। ਤੁਸਾਂ ਹੀ ਮੈਨੂੰ ਅਹਿਸਾਸ ਕਰਾਇਆ ਕਿ ਮੈਂ ਵਸੀਲਾ ਬਣ ਸਕਦਾਂ। ਨਹੀਂ ਤਾਂ ਸ਼ਾਇਦ ਮੈਂ ਵੀ ਹੋਰਨਾਂ ਵਾਂਗ ਸੋਚੀ ਜਾਂਦਾ ਕਿ 'ਬਲਦੀ ਦੇ ਬੂੱਥੇ ਕਿਉਂ ਸਿਰ ਦਿਆਂ?'

ਇਕ ਦੂਜੇ ਦੀ ਤਾਰੀਫ਼ ਕਰਨ ਦੀ ਥਾਂ ਅੰਤਮ ਤੌਰ 'ਤੇ ਸਾਨੂੰ ਇਸ ਨੁਕਤੇ 'ਤੇ ਹੀ ਸਹਿਮਤ ਹੋਣਾ ਪਿਆ ਕਿ ਸਾਰੀ ਤਾਕਤ ਤਾਂ ਲੋਕਾਂ ਦੀ ਹੁੰਦੀ ਹੈ, ਬੰਦੇ ਤਾਂ ਉਸ ਤਾਕਤ ਨੂੰ ਜਗਾਉਣ ਜਾਂ ਹੁਲਾਰਨ ਲਈ ਕੇਵਲ ਮਾਧਿਅਮ ਬਣਦੇ ਨੇ। ਆਪਣੇ ਬਾਰੇ ਇਸਤੋਂ ਵੱਧ ਹੋਣ ਦਾ ਅਨੁਮਾਨ ਲਾਉਣਾ ਜਾਂ ਸੋਚਣਾ ਨਿਪਟ ਹਉਮੈਂ ਹੈ।

ਕੂਕਾ ਲਹਿਰ ਦੇ ਅਮਰ ਨਾਇਕ:



# ਕੂਕਾ-ਕਾਰ, ਧੌਂਕਲ ਦਾ ਟੱਲ ਅਤੇ ਸੰਤ ਨਰਾਇਣ ਸਿੰਘ ਘੋੜੀਆਂ ਵਾਲੇ

*—ਸੁਵਰਨ ਸਿੰਘ ਵਿਰਕ*

ਹਰ ਲੋਕ ਲਹਿਰ ਆਪਣੇ ਵੇਲੇ ਦੇ ਵਿਧੀ ਵਿਧਾਨ ਸਿਰਜਣ ਦੇ ਸਮਰੱਥ ਹੁੰਦੀ ਹੈ। ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ, ਨਵੇਂ ਜੁੱਗ ਦੀ ਤੋਰ ਵਿੱਚ ਅੜਿੱਕੇ ਪਾਉਂਦੀਆਂ ਹਨ। ਇਸ ਲਈ ਉਹਨਾਂ ਤੋਂ ਮੁਕਤ ਹੋਣਾ ਵਿਕਾਸ ਦੇ ਨਿਯਮ ਦੇ ਅਨੁਰੂਪ ਹੁੰਦਾ ਹੈ। ਨਵੇਂ ਦੀ ਉਸਾਰੀ ਪੁਰਾਣੇ ਨੂੰ ਢਾਹੁਣ ਬਾਅਦ ਹੀ ਕੀਤੀ ਜਾ ਸਕਦੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਨਾਮਧਾਰੀ ਸੰਤ ਖਾਲਸੇ ਦੀ ਸਾਜਨਾ ਕਰਕੇ ਦੇਸ਼ ਆਜ਼ਾਦੀ ਲਈ ਕੂਕਾ ਲਹਿਰ ਆਰੰਭ ਕੀਤੀ ਤਾਂ ਆਪ ਨੇ ਵੀ ਵਹਿਮਾਂ ਭਰਮਾਂ ਵਿਚ ਫਸੀ ਹੋਈ ਲੋਕਾਈ ਨੂੰ ਪੁਰਾਣੇ ਮਨਾਉਤਾਂ ਦੇ ਕੇਂਦਰਾਂ ਤੋਂ ਮੁਕਤ ਕਰਕੇ, ਇਕ ਅਕਾਲ ਪੁਰਖ ਅਤੇ ਆਦਿ ਗੁਰੂ ਗਰੰਥ ਸਾਹਿਬ ਦੀ ਬਾਣੀ ਨਾਲ ਜੋੜਨ ਦਾ ਵੱਡਾ ਕਾਰਜ ਕੀਤਾ। ਉਨ੍ਹੀਵੀਂ ਸਦੀ ਦੇ ਦੂਜੇ ਅੱਧ ਸਮੇਂ, ਜਦੋਂ ਸਤਿਗੁਰੂ ਜੀ ਆਪਣੇ ਮਿਸ਼ਨ ਦਾ ਪਰਚਾਰ ਕਰ ਰਹੇ ਸਨ, ਉਸ ਸਮੇਂ ਪੰਜਾਬ ਦੇ ਲੋਕ, ਭਿੰਨ-ਭਿੰਨ ਲੋਕ ਵਿਸ਼ਵਾਸਾਂ ਕਾਰਨ, ਸਖੀ ਸਰਵਰ, ਭੈਰੋਂ, ਗੁੱਗਾ, ਭੂਤ ਪਰੇਤ, ਪਿੱਤਰ, ਜਠੇਰੇ ਆਦਿ ਪੂਜਣ, ਮੰਨਣ ਦੇ ਨਾਮ ਤੇ ਥਾਂ-ਥਾਂ ਮੜ੍ਹੀਆਂ , ਮਸਾਣਾਂ, ਕਬਰਾਂ, ਸਮਾਧਾਂ ਤੇ ਹੋਰ ਇਹੋ ਜਿਹੀਆਂ ਅਣਗਿਣਤ ਥਾਵਾਂ ਤੇ ਨੱਕ, ਮੱਥੇ ਰਗੜਿਆ ਕਰਦੇ ਸਨ। ਇਸ ਤੋਂ ਡੇਢ਼ ਸਦੀ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਖਾਲਸਾ ਸਾਜਣ ਸਮੇਂ, ਇਹਨਾਂ ਝੂਠੀਆਂ ਲੋਕ ਮਨਾਉਤਾਂ ਦਾ ਪਰਦਾ ਫਾਸ ਕੀਤਾ ਸੀ। ਭਾਈ ਗੁਰਦਾਸ ਦੂਜੇ ਦੀ ਵਾਰ ਵਿਚ ਇਉਂ ਦਰਜ ਹੈ-

"ਗੁਰੁਬਰ ਅਕਾਲ ਕੇ ਹੁਕਮ ਸਿਉਂ,
ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ
ਇਉਂ ਉਠੇ ਸਿੰਘ ਭਭਕਾਰਿ ਕੈ, ਸਭ ਜਗ ਡਰਪਾਨਾ।
ਮੜ੍ਹੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।
ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੇ ਕੁਰਾਨਾ।
ਤਬ ਸੁਨਤ ਕੋਇ ਨ ਕਰਿ ਸਕੈ ਕਾਂਪਤ ਤੁਰਕਾਨਾ।
ਇਉਂ ਉਮਤ ਸਭ ਮੁਹੰਮਦੀ, ਖਪ ਗਈ ਨਿਦਾਨਾ।
ਇਉਂ ਤੀਸਰ ਪੰਥ ਚਲਾਇਅਨ, ਵਡ ਸੂਰ ਗਹੇਲਾ।
ਵਾਹੁ-ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੧੯॥

ਉਪਰੋਕਤ ਵਾਰ ਦੀ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਦੇ ਸਬੰਧ ਵਿਚ ਚਰਚਾ ਕਰਦੇ ਹੋਏ, ਪ੍ਰਸਿੱਧ ਸਿੱਖ ਵਿਦਵਾਨ, ਪ੍ਰਿ. ਕਪੂਰ ਸਿੰਘ ਜੀ ਆਈ.ਸੀ.ਐਸ. ਲਿਖਦੇ ਹਨ "ਇਉਂ", ਇਹ ਕਿਸੇ ਗੁਮਨਾਮ ਕਵੀ ਦੀ ਵਾਰ ਪੰਜਾਬ ਵਿਚ ਪ੍ਰਚਲਤ ਸੀ। ਜਦੋਂ ਉਨ੍ਹੀਵੀਂ ਸਦੀ ਦੀ ਪਿਛਲੀ ਚੌਥਾਈ ਵਿਚ ਬਾਬਾ ਰਾਮ ਸਿੰਘ ਦਾ ਤੇਜ ਪ੍ਰਤਾਪ ਚਮਕਿਆ, ਤੇ ਡੂੰਘੀਆਂ ਨਜ਼ਰਾਂ ਨੇ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਤੇ ਉਦੇਸ਼ਾਂ ਵਿਚ ਗੁਰੂ ਗੋਬਿੰਦ ਸਿੰਘ ਦੀ ਮਹਾਨ ਆਤਮਾ ਦਾ ਝਾਉਲਾ ਪ੍ਰਤੱਖ ਦੇਖਿਆ, ਤਾਂ ਉਹਨਾਂ ਨੇ ਉਪਰੋਕਤ ਵਾਰ ਨੂੰ ਹੇਠ ਲਿਖਿਆ ਰੂਪ ਦੇ ਕੇ ਗਾਉਣਾ ਤੇ ਪ੍ਰਚਾਰਨਾ ਅਰੰਭ ਦਿੱਤਾ:

ਮੜ੍ਹੀ ਮਸੀਤਾਂ ਢਾਇ ਕੇ ਕਰ ਦਿਉ ਮੈਦਾਨਾ।
ਪੈਹਲਾਂ ਪਾਂਧਾ ਪੀਰ ਫਿਰ ਮਾਰੋ ਸੁਲਤਾਨਾ।
ਉਮਤ ਸੱਭ ਮੁਹੰਮਦੀ ਖਪ ਜਾਇ ਮੈਦਾਨਾ।
ਸੁੱਨਤ ਕੋਇ ਨਾ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰੂ ਜਾਗਿਆ, ਹੋਰ ਝੂਠ ਜਹਾਨਾ।

"ਭਾਵ ਇਹ ਕਿ ਮੜ੍ਹੀਆਂ ਮਸੀਤਾਂ ਆਦਿ ਨਿਰਜਿੰਦ ਵਸਤੂਆਂ ਦੀ ਪੂਜਾ ਬੰਦ ਕਰ ਦਿਉ। ਪਾਂਧੇ, ਪੀਰ ਜੋ ਲੋਕਾਂ ਨੂੰ ਭਰਮ ਭੁਲੇਖਿਆਂ ਵਿਚ ਪਾ ਕੇ ਜਨਤਾ ਨੂੰ ਧਾਰਮਿਕ ਭਰਮਾਂ ਵਿੱਚ ਪਾਉਂਦੇ ਹਨ, ਉਹਨਾਂ ਦੀ ਪੈਰਵੀ ਪਹਿਲਾਂ ਛੱਡੋ। ਪਾਤਸ਼ਾਹਾਂ ਸੁਲਤਾਨਾਂ ਦੀ ਰਾਜਸੀ ਗੁਲਾਮੀ ਦੀ ਛੱਟ ਉਸ ਤੋਂ ਪਿੱਛੋਂ ਲਾਹ ਦਿਉ। ਜਿਵੇਂ ਕਈ ਮੁਸਲਮਾਨ ਪਾਤਸ਼ਾਹ ਤੇ ਹਾਕਮ ਧਰਮ ਵਿਚ ਜਬਰ ਕਰਨ ਹਿੱਤ, ਸ਼ਸਤਰ ਵਰਤਦੇ ਸਨ, ਅਜਿਹੇ ਲੋਕਾਂ ਦਾ ਸ਼ਸਤਰਾਂ ਨਾਲ ਮੁਕਾਬਲਾ ਕਰੋ ਤੇ ਉਹਨਾਂ ਦਾ ਨਾਸ਼ ਕਰ ਦਿਉ। ਧਰਮ ਵਿਚ ਧੱਕਾ ਕੋਈ ਨਾ ਕਰ ਸਕੇ ਤੇ ਤੁਸੀਂ ਇਤਨੇ ਤੱਕੜੇ ਹੋ ਜਾਉ, ਜੁ ਅਜਿਹਾ ਧੱਕਾ ਕਰਨ ਵਾਲੇ ਤੁਹਾਨੂੰ ਦੇਖ ਕੇ ਕੰਬਣ। ਗੁਰੂ, ਜਿਹੜੇ ਕਿ ਜਗਤ ਨੂੰ ਰੋਸ਼ਨੀ ਦਿਖਣ ਤੇ ਸੰਸਾਰ ਦੀ ਰਹਿਨੁਮਾਈ ਕਰਨ ਆਏ ਸਨ, ਭਾਵ ਗੁਰੂ ਨਾਨਕ, ਗੁਰੂ ਗੋਬਿੰਦ

ਸਿੰਘ, ਦਸ ਗੁਰੂ ਸਾਹਿਬਾਨ, ਉਹਨਾਂ ਗੁਰੂਆਂ ਦੀ ਆਤਮਿਕ ਸੱਤਾ ਫਿਰ ਮੁੜ ਕੇ ਭੈਣੀ (ਸਾਹਿਬ) ਪਿੰਡ ਵਿਖੇ ਚਮਕ ਉੱਠੀ ਹੈ। ਜੋ ਕੋਈ ਇਸ ਵਿਚ ਸ਼ੱਕ ਕਰਕੇ, ਕਿਵੇਂ ਹੋਰਵੇਂ ਗੱਲ ਕਹਿੰਦਾ ਹੈ, ਉਹ ਅਸੱਤ ਤੇ ਝੂਠ ਇਸ ਜਹਾਨ ਵਿਚ ਬੋਲਦਾ ਹੈ।

"ਬਾਬਾ ਰਾਮ ਸਿੰਘ ਦਾ ਵਿਅਤੀਤਵ, ਉਹਨਾਂ ਦੇ ਉਪਦੇਸ਼ਾਂ ਤੇ ਉਦੇਸ਼ਾਂ ਦਾ ਜੋ ਪ੍ਰਭਾਵ ਲੋਕਾਂ ਦੇ ਮਨਾਂ ਉੱਤੇ ਉਸ ਸਮੇਂ ਪਿਆ, ਦਾ ਵਰਣਨ ਹੈ।"

ਲੋਕਾਂ ਦੇ ਮਨਾਂ ਨੂੰ ਵਹਿਮਾਂ ਤੇ ਭਰਮ ਭੁਲੇਖਿਆਂ ਵਿਚੋਂ ਕੱਢ ਕੇ ਨਰੋਏ ਬਨਾਉਣਾ ਤਾਂ ਜੁ ਉਹ ਕੌਮੀ ਮੁਕਤੀ ਸੰਗਰਾਮ ਵਿਚ ਵੱਡੀ ਤੋਂ ਵੱਡੀ ਕੁਰਬਾਨੀ ਕਰ ਸੱਕਣ, ਇਹ ਸਤਿਗੁਰੂ ਜੀ ਦਾ ਨਿਸ਼ਾਨਾ ਸੀ। ਇਸ ਲਈ ਆਪ ਵਹਿਮ ਪ੍ਰਸਤੀ ਦੇ ਅੱਡਿਆਂ ਤੋਂ ਆਪਣੀ ਸੰਗਤ ਨੂੰ ਲਗਾਤਾਰ ਸੁਚੇਤ ਕਰਦੇ ਆ ਰਹੇ ਸਨ ਅਤੇ ਆਪ ਜੀ ਦੀ ਇਸ ਸਿੱਖਿਆ ਤੇ ਅਮਲ ਕਰਦਿਆਂ ਕੂਕੇ ਸਿੰਘਾਂ ਨੇ ਪੰਜਾਬ ਭਰ ਵਿਚ ਅਜਿਹੇ ਅਖਾਉਤੀ ਪੂਜਾ ਅਸਥਾਨਾਂ ਨੂੰ ਢਾਹ ਢੇਰੀ ਤਾਂ ਕੀਤਾ ਉਹ ਗੁਆਂਢੀ ਰਾਜ ਰਿਆਸਤ ਬੀਕਾਨੇਰ ਵਿਚ ਸਥਿਤ ਗੁੱਗੇ ਦੀ ਮਾੜੀ ਨੂੰ ਵੀ ਢਾਹੁਣ ਤੱਕ ਚਲੇ ਗਏ ਸਨ, ਜਿਸ ਦਾ ਜ਼ਿਕਰ ਸਾਡੇ ਇਤਿਹਾਸਕ ਸਰੋਤਾਂ ਵਿਚੋਂ ਮਿਲਦਾ ਹੈ। ਪ੍ਰਸਿੱਧ ਨਾਮਧਾਰੀ ਸਾਹਿਤਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂ ਕਾਵਿ ਵਿਚ ਇਕ ਪੂਰਾ ਕਾਂਡ ਇਸ ਬਾਰੇ ਦਿੰਦੇ ਹਨ, ਜਿਸ ਵਿਚੋਂ ਕੁਝ ਹਵਾਲੇ ਪਾਠਕਾਂ ਦੀ ਨਜ਼ਰ ਹਨ-

"ਉਨੀ ਸੌ ਸਤਾਰਵਾਂ,
ਮੁਤਾਬਿਕ 1860 ਈ. ਆਇਆ ਚੜ੍ਹਕੇ ਸਾਲ
ਸਿਖੀ ਵਿਚ ਪੰਜਾਬ ਦੇ, ਫੈਲੀ ਤੇਜੀ ਨਾਲ
ਭੈਣੀ ਸਾਹਿਬ ਵਿਚ ਹੁਣ, ਲਗੀ ਰਹਿੰਦੀ ਭੀਰ
ਇਕ ਆਇਆ ਇਕ ਜਾ ਰਿਹਾ, ਚਲਦਾ ਪਿਆ ਵਹੀਰ
ਹੋ ਗਿਆ ਸਾਰੇ ਦੇਸ਼ ਵਿਚ, ਗੁਰੂ ਮਤ ਪ੍ਰਚਾਰ
ਝਾੜ-ਝਾੜ ਵਿਚ ਗੂੰਜਦੀ, ਧੁਨੀ ਸਤਿ ਕਰਤਾਰ
ਜਾਗਤ ਜੋਤੀ ਜਪਣ ਦਾ, ਸਤਿਗੁਰੂ ਸ੍ਰੀ ਦਸ਼ਮੇਸ਼
ਮੜ੍ਹੀ ਗੋਰ ਨਾ ਮੰਨਣੀ, ਕੀਤਾ ਹੁਕਮ ਵਿਸ਼ੇਸ਼
ਪਰ ਭੁਲ ਗਏ ਸਿੱਖ ਸਨ, ਗੁਰੂ ਮਤ ਦੀ ਰੀਤ
ਮੜੀਆਂ ਮੱਟਾਂ ਕਬਰਾਂ, ਨਾਲ ਲਗਾਕੇ ਪ੍ਰੀਤ
ਪੀਰ-ਖਾਨੇ ਕੀ ਮਕਬਰੇ, ਕੀ ਮਾਤਾ ਦੇ ਥਾਨ
ਜਿਥੇ ਜਾ ਕੇ ਵੇਖੀਏ, ਸਭ ਥਾਂ ਸਿੱਖ ਪਰਧਾਨ
ਦੇਣ ਸੀਰਨੀ ਖਾਨਗਾਹ, ਚੁੰਮਣ ਧੌਂਕਲ ਟੱਲ
ਅਸਲੋਂ ਕੋਈ ਨਾ ਜਿੰਨਾਂ ਨੂੰ, ਸੀ ਗੁਰੂ ਮੱਤ ਦਾ ਵੱਲ
ਕਰ ਅਰਦਾਸਾ ਖਾਲਸੇ, ਲਿਆ ਗੁਰਮਤਾ ਧਾਰ
ਏਨਾਂ ਦਾ ਇਸ ਜਾਲ ਤੋਂ, ਕਰ ਦਈਏ ਨਿਸਤਾਰ
ਮੜ੍ਹੀ ਮਸਾਣਾਂ ਢਾਹ ਕੇ, ਕਰੀਏ ਸਾਫ ਮੈਦਾਨ
ਮਨ-ਮਤ ਦਿਲਾਂ 'ਚੋਂ ਨਿਕਲੇ, ਗੁਰਮਤ ਕਰੇ ਸਥਾਨ
ਤੋੜ ਦੇਵੀਏ ਕੁਫਰ ਦਾ, ਜੋ ਇਹ ਤਣਿਆਂ ਜਾਲ
ਧਰਤੀ ਕਰੀਏ ਪੱਧਰੀ, ਢਾਹ ਮਾਤਾ ਦਾ ਮਾਲ
ਮਾਈ ਦਾ ਥਾਂ ਜਰਗ ਦਾ, ਗੁੱਗਾ ਮੜ੍ਹੀ ਛਪਾਰ
ਹਦਰ ਸੇਖ ਦੀ ਕਬਰ ਨੂੰ, ਕਰ ਦੇਣਾ ਮਿਸਮਾਰ
ਅੱਲਾ ਯਾਰ ਦੀ ਖਾਨਗਾਹ, ਤੇ ਧੌਂਕਲ ਦਾ ਟੱਲ
ਪੀਰ ਖਾਨੇ ਤੇ ਮਕਬਰੇ, ਦਿਤੇ ਥੱਲ ਪਥੱਲ
ਬੀਕਾਨੇਰ ਦੇ ਰਾਜ ਵਿਚ, ਮਾੜੀ ਗੁੱਗਾ ਪੀਰ
ਪੀਰ ਅਖੌਤੀ ਦੇਸ ਦੇ, ਕੀਤੇ ਸਿਧੇ ਤੀਰ
ਸ਼ਰਧਾ ਉਡੀ ਇਨ੍ਹਾਂ ਤੋਂ, ਦਿਲ ਵਿਚੋਂ ਅਵਾਮ
ਤਾਕਤ ਹੁੰਦੀ ਇਨ੍ਹਾਂ ਵਿਚ, ਢੱਠਦੇ ਕਿਵੇਂ ਤਮਾਮ?
ਕੋਈ ਨਾ ਰਿਹਾ ਕੁਫਰ ਦਾ, ਜੇਹਾ ਗੜ੍ਹ ਸਥਾਨ
ਜਿਸ ਨੂੰ ਢਾਹ ਕੇ ਖਾਲਸੇ, ਕੀਤਾ ਨਹੀਂ ਮੈਦਾਨ
ਰੌਲਾ ਪੈ ਗਿਆ ਦੇਸ਼ ਵਿਚ, ਇਹ ਕੂਕਿਆਂ ਦੀ ਕਾਰ
ਓਹ ਨਹੀਂ ਮੰਨਦੇ ਗੁਰੂ ਬਿਨਾਂ, ਜਣੀ ਖਣੀ ਨੂੰ ਯਾਰ
......................
ਗੋਰਾ ਸੁਣ-ਸੁਣ ਕੰਬਦਾ, ਗੁਰਮਤ ਦਾ ਪ੍ਰਚਾਰ
ਉਹ ਚਾਂਹਦਾ ਸੀ ਮੇਟਣਾ, ਜੋ ਸਾਜੀ ਕਰਤਾਰ
ਉੱਘੇ-ਉੱਘੇ ਸਿੰਘ ਸਭ, ਫੜ ਕੇ ਲਏ ਸੰਭਾਲ
ਬਿਨਾਂ ਹੀ ਕਿਸੇ ਸਬੂਤ ਦੇ, ਦਿਤੇ ਜਿਹਲੀਂ ਡਾਲ"

ਗਿਆਨੀ ਕਾਹਲਾ ਸਿੰਘ ਜੀ ਨੰਗਲ ਵੱਡਾ ਪਾਸ ਪੱਖੋਵਾਲਾ (ਲੁਧਿਆਣਾ) ਦੇ ਵਸਨੀਕ ਸਨ। ਸੰਨ 1885 ਈ. ਵਿਚ ਕੋਈ 21 ਸਾਲ ਦੀ ਉਮਰ ਵਿਚ, ਗੁਰੂ ਹਰੀ ਸਿੰਘ ਜੀ ਦੇ ਸਮੇਂ ਕੂਕੇ ਸਿੰਘ ਸਜੇ ਸਨ। ਉਹਨਾਂ ਦੇ ਪਿਤਾ ਭਾਈ ਰਾਮ ਸਿੰਘ ਨਿੱਝਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਅਤੇ ਕਈ ਇਤਿਹਾਸਕ ਪਰਸੰਗਾਂ ਦੇ ਚਸ਼ਮਦੀਦ ਅਗਵਾਹ ਵੀ ਸਨ। ਸੰਨ 1914 ਈ. ਵਿਚ ਛਪੀ ਕਵੀ ਜੀ ਦੀ ਪ੍ਰਸਿੱਧ ਰਚਨਾ, "ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼" ਵਿਚ "ਮੜ੍ਹੀਆਂ ਗੋਰਾਂ ਢਾਹੁਣ" ਦਾ ਸਤਿਗੁਰੂ ਜੀ ਦਾ ਹੁਕਮ ਇਉਂ ਕਾਨੀ ਬੱਧ ਕੀਤਾ ਗਿਆ ਹੈ-

ਬੈਠ ਵਿਚ ਦੀਵਾਨ ਦੇ ਹੁਕਮ ਦਿੰਦੇ,
ਸਾਰੇ ਖਾਲਸੇ ਤਾਂਈ ਸੁਣਾਵੰਦੇ ਨੇ।
ਮੜ੍ਹੀ ਗੋਰ ਤੇ ਮਕਬਰੇ ਪੀਰ ਖਾਨੇ,
ਹੁਕਮ ਦੇ ਕੇ ਆਪ ਢਹਾਵੰਦੇ ਨੇ।
ਸ਼ਿਵਲਿੰਗ ਸਮਾਧ ਤੇ ਖਾਨਗਾਹ ਜੋ,

ਥਾਨ ਦੇਵੀ ਦੇ ਸਫਾ ਕਰਾਵੰਦੇ ਨੇ।
ਭੈਰੋਂ ਭੂਤ ਮਸਾਣੀ ਦੇ ਥਾਨ ਜਿੰਨੇ,
ਮਾੜੀ ਗੁੱਗੇ ਦੀ ਅਲਖ ਚੁਕਾਵੰਦੇ ਨੇ।
ਦੁਵਤਾ ਪੜੋ ਨ ਹਰੀ ਬਿਨ ਹੋਰ ਪੂਜੋ,
ਗੁਰੂ ਵਿਚ ਗਰੰਥ ਅਲਾਵੰਦੇ ਨੇ।
ਦਸਾਂ ਗੁਰਾਂ ਦੇ ਹੁਕਮ ਨੂੰ ਕਰਨ ਸੁਫਲਾ,
ਮਟ ਮੜ੍ਹੇ ਮਸਾਣ ਢਹਾਵੰਦੇ ਨੇ।
ਸ਼ਕਤੀ ਆਪਣੀ ਨਾਮ ਦੇ ਨਾਲ ਭਰਕੇ,
ਗੀਦ ਜੀਵ ਨੂੰ ਸ਼ੇਰ ਬਣਾਵੰਦੇ ਨੇ।

ਫਲ ਮਿਲੂਗਾ ਭੋਗ ਦਾ ਰੱਬ ਪਾਸੋਂ,
ਮੜੀ ਇਕ ਜੋ ਢਾਹਿ ਢਹਾਵੰਦੇ ਨੇ।
ਇਕ ਦੋ ਤੇ ਤਿੰਨ ਜਾਂ ਚਾਰ ਤਾਂਈ,
ਪੰਜਾਂ ਪਾਠਾਂ ਦਾ ਫਲ ਬਤਾਵੰਦੇ ਨੇ।
ਜੀ ਦੀ ਮੰਨਤਾ ਬਹੁਤ ਸੰਸਾਰ ਕਰਦਾ,
ਓਹਦਾ ਪੰਜ ਅਖੰਡ ਫਰਮਾਂਵਦੇ ਨੇ।
ਹੁਕਮ ਪਾਏ ਮੜੀਆਂ ਸਿੰਘਾਂ ਸਾਫ ਕਰੀਆਂ,
ਹਨੇਰ ਜਗਤ ਦਾ ਦੂਰ ਹਟਾਵੰਦੇ ਨੇ।
ਕਾਲਾ ਸਿੰਘ ਅਜਮੈਸ਼ ਮੈਂ ਆਪ ਕੀਤੀ,
ਗਾਹ ਵਾਂਗ ਪੱਕੇ ਗਿਰ ਜਾਵੰਦੇ ਨੇ ॥21॥

ਸੰਨ 1936 ਈ. ਵਿਚ ਭਾਈ ਹਰਨਾਮ ਸਿੰਘ ਬਗੁਲੀ ਕਲਾਂ (ਲੁਧਿਆਣਾ) ਦਾ ਪੰਜਾਬੀ ਬੈਂਤਾਂ ਵਿਚ ਛਪਿਆ ਕਿੱਸਾ, "ਸੰਤ ਖਾਲਸਾ" ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ ਸੀ। ਉਸ ਵਿਚ ਵੀ ਕਵੀ ਜੀ ਸਤਿਗੁਰੂ ਜੀ ਦੀ ਸ਼ੁਭ ਸਿੱਖਿਆ ਦਾ ਇਉਂ ਵਰਣਨ ਕਰਦੇ ਹਨ-

"ਬੁੱਤ ਪੀਰ ਖਾਨਾ ਭੈਰੋਂ ਅਤੇ ਗੁੱਗਾ,
ਕੋਈ ਪੂਜਣੀ ਮੜ੍ਹੀ ਮੁਨਾਰ ਨਾਹੀਂ
ਭਵਾਂ ਮਿਲਣ ਹਕੂਮਤਾਂ ਬੜੇ ਔਧੇ,
ਕਰਨੀ ਨੌਕਰੀ ਵਿਚ ਸ੍ਰਕਾਰ ਨਾਹੀਂ
ਲੀੜਾ ਨ ਬਦੇਸੀ ਕਦੇ ਭੁੱਲ ਪੌਣਾ,
ਰੰਗੀ ਬੰਨ੍ਹਣੀ ਕਦੇ ਦਸਤਾਰ ਨਾਹੀਂ
ਕਾਮੀ ਬਹੁਤ ਲੋਭੀ ਬੰਦਾ ਕੌਮ ਘਾਤੀ,
ਬੇਈਮਾਨ ਬਣਾਵਣਾ ਯਾਰ ਨਾਹੀਂ
ਕੁਠਾ ਮਾਸ ਸ਼ਰਾਬ ਨ ਜੈਜ਼ ਪੀਣੀ,
ਨੜੀ ਮਾਰ ਕਰਨਾ ਰਿਸ਼ਤੇਦਾਰ ਨਾਹੀਂ
ਰਾਮ ਰਾਈਏ, ਮਸੰਦੀਏ,
ਧੀਰ ਮੱਲੀਏ, ਕਰਨਾਂ ਏਨ੍ਹਾਂ ਦੇ ਨਾਲ ਵਿਹਾਰ ਨਾਹੀਂ
ਅਪਨੀ ਇਸਤ੍ਰੀ ਤੋਂ ਬਿਨਾਂ ਗੈਰ ਤ੍ਰਿਯਾ,
ਸੁਪਨੇ ਵਿਚ ਭੀ ਭੋਗਨੀ ਨਾਰ ਨਾਹੀਂ
ਸ੍ਵਾਸ ਸ੍ਵਾਸ ਜਪਣਾ ਨਾਮ ਵਾਹਿਗੁਰੂ ਦਾ,
ਵੇਲੇ ਕਿਸੇ ਭੀ ਦੇਣਾ ਵਿਸਾਰ ਨਾਹੀਂ
ਨਾਮਧਾਰੀਆ ਸਿੰਘ ਹਰਨਾਮ ਸਿੰਘਾ,
ਕਰੇ ਕੋਈ ਭੀ ਵਿਸ਼ਾ ਵਿਕਾਰ ਨਾਹੀਂ"

ਜੁਲਾਈ 1863 ਤੋਂ ਮਾਰਚ 1867 ਈ. ਤੱਕ ਸਤਿਗੁਰੂ ਰਾਮ ਸਿੰਘ ਜੀ ਨੂੰ 3 ਜੂਨ 1863 ਈ. ਨੂੰ ਖੋਟੇ (ਫੀਰੋਜ਼ਪੁਰ) ਵਿਖੇ ਅਨੰਦ ਮਰਿਆਦਾ ਦਾ ਮੁੱਢ ਬੰਨ੍ਹਣ ਸਮੇਂ, ਬਾਗੀਆਨਾ ਤਕਰੀਰਾਂ ਦੇ ਦੋਸ਼ ਹੇਠ, ਭੈਣੀ ਸਾਹਿਬ ਵਿਖੇ ਨਜ਼ਰਬੰਦ ਰੱਖਿਆ ਗਿਆ। ਇਸ ਦੌਰਾਨ ਕੂਕੇ ਸਿੰਘਾਂ ਤੇ ਆਸਥਾ ਵਾਲੀਆਂ ਪੁਰਾਣੀਆਂ ਥਾਵਾਂ ਤੇ ਕਾਫੀ ਤੋੜ ਫੋੜ ਕੀਤੀ ਜਿਸ ਕਾਰਨ ਉਹਨਾਂ ਤੇ ਮੁਕਦਮੇ ਵੀ ਚੱਲੇ, ਸਜ਼ਾਵਾਂ ਵੀ ਹੋਈਆਂ। 20 ਜਨਵਰੀ 1868 ਦੇ ਪੰਜਾਬ ਪੁਲਿਸ ਦੇ ਆਈ.ਜੀ. ਦੇ ਸਕੱਤਰ ਪੰਜਾਬ ਸਰਕਾਰ ਦੇ ਨਾਮ ਵੱਡ ਅਕਾਰੀ ਪੱਤਰ ਵਿਚ, "ਧਾਰਮਿਕ ਜੋਸ਼ ਹੇਠ ਕੂਕਿਆਂ ਦੀਆਂ ਕਾਨੂੰਨ ਵਿਰੁੱਧ ਕਾਰਵਾਈਆਂ" ਦੇ ਸਿਰਲੇਖ ਹੇਠ ਇਹ ਘਟਨਾਵਾਂ ਦਰਜ਼ ਹਨ। ਲਾਹੌਰ ਜ਼ਿਲ੍ਹੇ ਦੇ ਸੇਖਵਾਂ ਪਿੰਡ ਥਾਣਾ ਮੁਰੀਦਕੇ ਦੇ ਦੇਵਾ ਸਿੰਘ ਨਾਮਧਾਰੀ ਨੂੰ ਦੋ ਮੂਰਤੀਆਂ ਤੋੜਣ ਕਾਰਨ, ਦੋ ਸਾਲ ਸਖ਼ਤ ਸਜ਼ਾ ਜਿਸ ਵਿਚੋਂ ਦੋ ਮਹੀਨੇ ਕੋਠੀ ਬੰਦੀ ਸੀ ਤੇ ਪੰਜੀ ਰੁਪਏ ਜੁਰਮਾਨਾ ਹੋਇਆ। ਲੁਧਿਆਣਾ ਜਿਲ੍ਹਾ ਦੇ ਥਾਣਾ ਡੇਹਲੋਂ ਦੇ ਪਿੰਡ ਛਪਾਰ ਵਿਚ, ਪੁਲਿਸ ਅਧਿਕਾਰੀ ਮੇਜਰ ਪਰਕਿਨਜ਼ ਦੇ ਮੁਤਾਬਿਕ 22 ਕੂਕਿਆਂ ਦੇ ਦਲ ਨੇ ਇਕ ਪੁਰਾਣੇ ਆਸਥਾ ਦੇ ਸਥਾਨ ਤੇ ਤੋੜ ਭੰਨ ਕੀਤੀ। ਪਰ ਕੋਈ ਗਵਾਹੀਆਂ ਨਾ ਮਿਲਣ ਕਾਰਨ ਇਹਨਾਂ ਪਕੜੇ ਕੂਕਿਆਂ ਨੂੰ ਛੱਡ ਦਿੱਤਾ ਗਿਆ। ਇਸ ਘਟਨਾਂ ਤੋਂ ਕੁਝ ਹਫਤੇ ਬਾਦ ਖਟੜੇ ਕੋਸੇ" ਪਿੰਡ ਥਾਣਾ ਡੇਹਲੋਂ ਵਿਚ, ਚਾਰ ਕੂਕਿਆਂ ਨੇ 22 ਮਟੀਆਂ ਜੋ ਸ਼ਮਸ਼ਾਨ ਵਿਚ ਬਣੀਆਂ ਸਨ, ਤੋੜ ਦਿੱਤੀਆਂ। ਇਹ ਕੰਮ ਇਸੇ ਪਿੰਡ ਦੇ ਚਾਰ ਮਜ਼ਬੀ ਸਿੰਘਾਂ, ਖਜ਼ਾਨ ਸਿੰਘ, ਕਾਹਨ ਸਿੰਘ, ਬਸਾਵਾ ਸਿੰਘ ਅਤੇ ਬਹਾਦਰ ਸਿੰਘ ਨੇ ਚਿੱਟੇ ਦਿਨ ਕੀਤਾ ਸੀ। ਸੋ ਅਗਵਾਹ ਭੁਗਤੇ। ਚਾਰਾਂ ਨੂੰ ਛੇ-ਛੇ ਮਹੀਨੇ ਕੈਦ ਤੇ ਦਸ-ਦਸ ਰੁਪਏ ਜੁਰਮਾਨਾਂ ਅਤੇ ਜੁਰਮਾਨਾਂ ਨਾਂ ਭਰਨ ਦੀ ਸੂਰਤ ਵਿਚ ਇਕ ਮਹੀਨਾ ਹੋਰ ਕੈਦ ਦੀ ਸਜ਼ਾ ਸੁਣਾਈ ਗਈ। ਇਸ ਘਟਨਾ ਤੋਂ ਇਕ ਮਹੀਨਾ ਬਾਅਦ ਖੰਨਾ ਥਾਣਾ ਦੇ ਪੁਨੱਦੀ ਪਿੰਡ ਵਿਚ ਚਾਰ ਕੂਕਿਆਂ ਮੇਘ ਸਿੰਘ, ਸ਼ੇਰ ਸਿੰਘ, ਜੋਤਾ ਸਿੰਘ ਅਤੇ ਗੁਲਾਬ ਸਿੰਘ

(ਚਾਰੇ ਮਜ਼ਬੀ ਸਿੰਘਾਂ) ਨੇ ਅੱਧੀ ਰਾਤ ਇਕ ਮੜ੍ਹੀ ਚਾਰ ਕਬਰਾਂ ਅਤੇ ਇਕ ਪੀਰਖਾਨੇ ਦੀ ਤੋੜ ਭੰਨ ਕੀਤੀ। ਇਹਨਾਂ ਨੂੰ ਵੀ ਉੱਪਰਲੇ ਸਿੰਘਾਂ ਜਿਤਨੀ ਸਜ਼ਾ ਭੁਗਤਣੀ ਪਈ।

ਅੰਮ੍ਰਿਤਸਰ ਵਿਚ ਫਰਵਰੀ 1867 ਈ ਵਿਚ ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਜੋਤਾ ਸਿੰਘ, ਅਨੇਕ ਪਿੰਡਾਂ ਵਿਚ ਕੂਕਾ ਸਭਾਵਾਂ ਕਰਦੇ ਰਹੇ। ਪੁਲਿਸ ਕਪਤਾਨ ਮੈਂਜ਼ੀਜ ਦੀ ਰਿਪੋਰਟ ਮੁਤਾਬਿਕ, ਜਿਲ੍ਹੇ ਵਿਚ ਜੰਡਿਆਲਾ ਅਤੇ ਲੋਪੋਕੀ ਥਾਣਿਆਂ ਦੇ ਪਿੰਡਾਂ ਵਿਚ ਕੂਕਿਆਂ ਨੇ ਮਸਜਿਦ ਠਾਕੁਰ ਦੁਆਰੇ ਅਤੇ ਕਬਰਾਂ ਨੂੰ ਨੁਕਸਾਨ ਪੁਚਾਇਆ ਹੈ ਪਰ ਸੰਬੰਧਿਤ ਲੋਕਾਂ ਨੇ ਪੁਲਿਸ ਪਾਸ ਕੋਈ ਕਾਰਵਾਈ ਨਾ ਕਰਵਾਉਣ ਲਈ ਕਿਹਾ। ਰੱਈਆ ਥਾਣੇ ਦੇ ਮੱਲੋਕੇ ਪਿੰਡ ਵਿਚ ਵੀ ਕੂਕਿਆਂ ਦੁਆਰਾ ਇਹ ਗਤੀਵਿਧੀਆਂ ਦੁਹਰਾਈਆਂ ਗਈਆਂ। ਪਰਤਾਪ ਸਿੰਘ, ਲਹਿਣਾ ਸਿੰਘ, ਲੱਖਾ ਸਿੰਘ, ਪਿਆਰਾ ਸਿੰਘ, ਨਿਹਾਲ ਸਿੰਘ ਅਤੇ ਕੇਸਰ ਸਿੰਘ ਨੂੰ ਵੀ ਕੁਝ ਥਾਵਾਂ ਦੀ ਤੋੜ ਫੋੜ ਬਦਲੇ ਸਜ਼ਾ ਹੋਈ ਜੋ ਪਿੰਡ ਕੱਕੜ ਦੇ ਕੂਕੇ ਸਨ। ਇਸੇ ਪਿੰਡ ਦੇ ਵਧਾਵਾ ਸਿੰਘ ਅਤੇ ਭੂਪ ਸਿੰਘ ਉਪਰ ਆਪਣੇ ਵਡੇਰਿਆਂ ਦੀਆਂ ਸਮਾਧਾਂ ਢਾਹੁਣ ਦੇ ਦੋਸ਼ ਲੱਗੇ, ਪਰ ਦੂਜੇ ਹਿੱਸੇਦਾਰਾਂ ਨੇ ਉਹਨਾਂ ਨੂੰ ਸਜ਼ਾਵਾਂ ਕਰਾਉਣ ਵਿਚ ਦਿਲਚਸਪੀ ਨਾਂ ਲਈ। ਕੱਕੜਾਂ ਦੇ ਮੁਸਲਮਾਨਾਂ ਨੇ ਕੂਕਿਆਂ ਦੁਆਰਾ ਉਹਨਾਂ ਦੀ ਬੀਜੀ ਹੋਈ ਤੰਬਾਕੂ ਦੀ ਫਸਲ ਉਜਾੜਨ ਦਾ ਵੀ ਦੋਸ਼ ਲਾਇਆ। ਅੰਮ੍ਰਿਤਸਰ ਜ਼ਿਲ੍ਹੇ ਸਾਰੇ ਕੂਕਿਆਂ ਨੂੰ ਡਿਪਟੀ ਕਮਿਸ਼ਨਰ ਨੇ ਤਾੜਨਾ ਕਰ ਕੇ ਛੱਡ ਦਿੱਤਾ।

ਜਲੰਧਰ ਵਿਚ ਪੁਲਿਸ ਕਪਤਾਨ ਰਾਮਸੇ ਨੇ ਨਿਗਾਹੇ ਦਾ ਥਾਨ ਕੂਕਿਆਂ ਦੁਆਰਾ ਤੋੜੇ ਜਾਣ ਦੀ ਅਫਵਾਹ ਦਾ ਜ਼ਿਕਰ ਕੀਤਾ ਪਰ ਇਹ ਅਫਵਾਹ ਹੀ ਸੀ। ਗੁਰਦਾਸਪੁਰ ਦੇ ਪੁਲਿਸ ਕਪਤਾਨ ਕਿਨਚੈਂਟ ਵੱਲੋਂ, ਠਾਕੁਰ ਦੁਆਰੇ ਵਿਚੋਂ ਇਕ ਮੂਰਤੀ ਚੁਰਾਏ ਜਾਣ ਦਾ ਸ਼ੱਕ ਕੂਕਿਆਂ ਤੇ ਕੀਤਾ ਗਿਆ। ਡੇਹਰਾ ਬਾਬਾ ਨਾਨਕ ਦੇ ਪਿੰਡ ਠੇਠਰ ਕੇ ਵਿਚ ਕੂਕਿਆਂ ਦੁਆਰਾ ਇਕ ਕੰਧ ਡੇਗੇ ਜਾਣ ਦਾ ਰੀਕਾਰਡ ਵਿਚ ਜ਼ਿਕਰ ਹੈ। ਗੁਜਰਾਂ ਵਾਲਾ ਦੇ ਜ਼ਿਲ੍ਹਾ ਪੁਲਿਸ ਕਪਤਾਨ ਵਾਲ ਨੇ ਜ਼ਿਲ੍ਹੇ ਭਰ ਵਿਚ ਕੁਝ ਪੁਰਾਣੀਆਂ ਮਾਨਤਾਵਾਂ ਦੇ ਕੇਂਦਰਾਂ ਨੂੰ ਕੂਕਿਆਂ ਦੁਆਰਾ ਨੁਕਸਾਨ ਪੁਚਾਏ ਜਾਣ ਦਾ ਜ਼ਿਕਰ ਕੀਤਾ ਹੈ। ਇਸੇ ਤਰ੍ਹਾਂ ਸਿਆਲਕੋਟ ਦੇ ਪਿੰਡ ਸਖਾਵਾ ਵਿਚ ਕੁਝ ਮਕਬਰੇ ਡੇਗੇ ਜਾਣ ਦੀ ਰੀਪੋਰਟ ਸੀ। ਕੂਕਿਆਂ ਦੀ ਆੜ ਵਿਚ ਕੁਝ ਆਪਸੀ ਕਿੜਾਂ ਕੱਢਣ ਵਾਲੇ ਵੀ ਇਹ ਕਾਰਜ ਕਰਦੇ ਵੇਖੇ ਗਏ।

ਸਤਿਗੁਰੂ ਰਾਮ ਸਿੰਘ ਜੀ ਤਾਂ ਸਭ ਧਰਮਾਂ ਦਾ ਸਤਕਾਰ ਕਰਦੇ ਸਨ। ਉਹ ਆਪਣੇ ਅਨੁਆਈਆਂ ਅਤੇ ਪੰਜਾਬ ਦੇ ਸਿੱਖ ਭਾਈਚਾਰੇ ਨੂੰ ਗੁਰੂ ਸਾਹਿਬਾਨ ਦੇ ਦੱਸੇ ਮਾਰਗ ਤੇ ਚੱਲਣ ਅਤੇ ਗੁਰਬਾਣੀ ਮੁਤਾਬਿਕ ਜੀਵਨ ਜਾਚ ਬਿਤਾਉਣ ਦੀ ਸਿੱਖਿਆ ਦਿੰਦੇ ਸਨ। ਕਿਉਂਕਿ ਉਸ ਸਮੇਂ ਸਿੱਖੀ ਵਿਚ ਨਿਘਾਰ ਆ ਚੁੱਕਾ ਸੀ ਅਤੇ ਸਿੱਖ ਵੀ ਗੁਰਬਾਣੀ ਦੁਆਰਾ ਵਿਵਰਜਿਤ ਅਸਥਾਨਾਂ ਦੀ ਯਾਤਰਾ ਕਰਦੇ, ਉੱਥੇ ਚੜ੍ਹਾਵੇ ਚੜ੍ਹਾਉਂਦੇ ਆਮ ਵੇਖੇ ਜਾਂਦੇ ਸਨ। ਕੂਕਿਆਂ ਨੇ ਇਹਨਾਂ ਅਸਥਾਨਾਂ ਦੇ ਖਿਲਾਫ ਕਾਰਵਾਈਆਂ ਕਰਕੇ ਭੋਲੀ ਭਾਲੀ ਸਿੱਖ ਜਨਤਾ ਨੂੰ ਇਹ ਸੰਦੇਸ਼ ਦਿੱਤਾ ਕਿ ਉਹ ਆਪਣੇ ਸਤਿਗੁਰੂ ਸਾਹਿਬਾਨ ਦੇ ਦੱਸੇ ਮਾਰਗ ਤੇ ਹੀ ਚੱਲਣ ਅਤੇ ਇਹਨਾਂ ਕਰਮ ਕਾਂਡਾਂ ਵਿਚ ਉਲਝਣ ਦੀ ਕੋਈ ਲੋੜ ਨਹੀਂ। ਹਿੰਦੂ ਜਾਂ ਮੁਸਲਮਾਨ ਆਪਣੇ ਧਰਮ ਮੁਤਾਬਿਕ ਜਿਵੇਂ ਮੁਨਾਸਿਬ ਸਮਝਣ ਉਹਨਾਂ ਨਾਲ ਕੋਈ ਵਿਰੋਧ ਨਹੀਂ ਸੀ। ਦੂਸਰਾ ਕਿਉਂਕਿ ਸਤਿਗੁਰੂ ਜੀ ਨੂੰ ਬੇਵਜਾ ਭੈਣੀ ਸਾਹਿਬ ਵਿਚ ਵਰ੍ਹਿਆਂ ਬੱਧੀ ਨਜ਼ਰਬੰਦ ਕੀਤਾ ਗਿਆ ਸੀ, ਇਸ ਲਈ ਮਾਨਤਾ ਦੇ ਪੁਰਾਣੇ ਕੇਂਦਰਾਂ ਤੇ ਹਮਲੇ ਕਰਕੇ, ਕੂਕੇ ਸਰਕਾਰੀ ਕਾਨੂੰਨਾਂ ਨੂੰ ਤੋੜ ਕੇ, ਸਰਕਾਰ ਅੰਗਰੇਜ਼ੀ ਦੇ ਖਿਲਾਫ ਆਪਣਾ ਵਿਰੋਧ ਵੀ ਦਰਜ਼ ਕਰਵਾ ਰਹੇ ਸਨ।

ਬੱਡ ਤੀਰਥ ਨਾਂ ਦੇ ਹਰੀਪੁਰ (ਹੁਣ ਜ਼ਿਲ੍ਹਾ ਫਾਜ਼ਿਲਕਾ) ਪਿੰਡ ਦੇ ਤਲਾਬ ਦੀ ਖੁਦਾਈ ਸਮੇਂ, ਅਕਤੂਬਰ 1876 ਵਿਚ ਗੁਰੂ ਸਾਹਿਬ ਨਾਲ ਸਬੰਧਿਤ ਹੋਰ ਵਸਤਾਂ ਤੋਂ ਬਿਨਾਂ ਇਕ ਸਾਖੀ ਪੋਥੀ ਵੀ ਮਿਲੀ ਸੀ। ਉਸ ਪੋਥੀ ਦੀ ਪਹਿਲੀ ਸਾਖੀ ਵਿਚ ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਦਾ, ਗਿਆਰ੍ਹਵੇਂ ਗੁਰੂ ਦੇ ਗੁਪਤ ਰਹਿਣ ਅਤੇ ਬਾਰ੍ਹਵੇਂ ਦੇ 'ਭਾਈਆਂ ਦੇ ਪਰਿਵਾਰ ਵਿਚ' ਪ੍ਰਗਟ ਹੋਣ ਦਾ ਜ਼ਿਕਰ ਸੀ। ਉਸ ਵਿਚ (ਨਾਮਧਾਰੀ) ਸੰਤ ਖਾਲਸੇ ਦਾ ਪ੍ਰਭਾਵ 1861-62 ਈ. ਵਿਚ ਵੱਧਣ ਅਤੇ ਪੁਰਾਣੇ ਆਸਥਾ ਦੇ ਕੇਂਦਰਾਂ, ਮਸੀਤਾਂ ਮਕਬਰਿਆਂ ਦੀ ਤੋੜ ਫੋੜ ਅਤੇ (ਕੂਕੇ) ਸਿੱਖਾਂ ਦੁਆਰਾ ਗਊਆਂ ਦੀ ਰੱਖਿਆ ਕੀਤੇ ਜਾਣ ਦਾ ਜ਼ਿਕਰ ਮਿਲਦਾ ਹੈ। ਇਸੇ ਸਾਖੀ ਪੋਥੀ ਦੀ ਇਕ ਪ੍ਰਤੀ, ਰੰਗੂਨ ਵਿਚ ਨਰਾਇਣ ਸਿੰਘ ਰੋੜਿਆਂ ਵਾਲੇ ਨੇ ਨਜ਼ਰਬੰਦ, ਸਤਿਗੁਰੂ ਰਾਮ ਸਿੰਘ ਜੀ ਤੱਕ ਪੁਚਾਈ ਸੀ ਤਾਂ ਹੀ ਇਸ ਦੇ ਹਵਾਲੇ ਨਾਲ ਆਪ ਜੀ ਇਕ ਹੁਕਮਨਾਮੇ ਵਿਚ ਲਿਖਦੇ ਹਨ-

ਸੋ ਭਾਈ ਮੜੀਗੋਰ ਦਾ ਜੋ ਹੁਕਮ ਥੀ ਢਾਹੁਣੇ ਦਾ ਸੋ ਤਾ ਤੁਸਾ ਦੀ ਹਥੀ ਵਰਤਿਆ ਹੈ। ਸੋ ਭਾਈ ਏਤਨੇ ਬਚਨ ਪੂਰੇ ਹੋਏ ਤਾਂ ਸੰਗਤ ਦੇ ਜੋ ਦਰਸਨ ਦਾ ਹੁਕਮ ਹੈ ਸੋ ਬੀ ਮੈਨੂੰ ਜ਼ਰੂਰ ਹੋਣਾ ਚਾਹਿਏ। ਸੋ ਭਾਈ ਈਸਰਾ ਦੇ ਬਚਨ ਸਤਿ ਹੁੰਦੇ ਹਨ। ਗੁਰਾਂ ਦੇ ਬਚਨਾ ਉੱਤੇ ਸਿਦਕ ਭਰੋਸਾ ਰਖੇ ਸਾਰੀ ਸੰਗਤਿ। ਸਮੇਂ-ਸਮੇਂ ਨਾਲ ਸਭ ਕੁਛ ਬਣਦਾ ਆਇਆ ਹੈ ਬਡਾ ਛੋਟਾ ਕਾਰਜ ਸਹਿਜੇ

ਈ।...(ਹੁਕਮਨਾਮਾ ਨੰ: 5)

ਇਹ ਹੁਕਮਨਾਮਾ, ਹਰੀ ਸਿੰਘ ਜੀ, ਸੂਬਾ ਖੁਸ਼ਹਾਲ ਸਿੰਘ ਥਰਾਜ, ਸੁੰਦਰ ਸਿੰਘ ਕਲੈਹਰੀ (ਮਾਨਸਾ), ਸੁੰਦਰ ਸਿੰਘ ਘੋਟੇ (ਮੋਗਾ), ਭਾਈ ਹਰਨਾਮ ਸਿੰਘ ਸੁਚਾਲਾ, ਮਨੀ ਸਿੰਘ ਮਾਈਸਰ ਖਾਨਾ (ਬਠਿੰਡਾ), ਉਤਮ ਸਿੰਘ ਰਾਇਸਰ (ਬਰਨਾਲਾ), ਗੁਰਬਖਸ਼ ਸਿੰਘ ਸੈਦੋਕੀ (ਮੋਗਾ) ਕਾਹਨ ਸਿੰਘ ਬਾਜਾਖਾਨਾ (ਫਰੀਦਕੋਟ) ਜੈਤਾ ਸਿੰਘ ਪਿੰਡ ਘਣੀਆ, ਲਾਲ ਸਿੰਘ ਗੁਮਟੀ, ਪੰਜਾਬ ਸਿੰਘ ਜੋਗੇ ਦਾ, ਜੀਊਣ ਸਿੰਘ, ਮਿਹਰ ਸਿੰਘ, ਹਰਨਾਮ ਸਿੰਘ ਉੱਭੇਦਾ, ਆਕਲੀਏ ਵਾਲੇ ਦੋਹਾਂ ਸਿੰਘਾਂ, ਪਿੱਥੋ ਅਤੇ ਇਲਾਕਾ ਮੁਕਤਸਰ ਦੇ ਸਮੂੰਹ ਸਿੰਘਾਂ, ਮਾਲਵੇ ਦੇ ਮੁਖੀ ਕੂਕਿਆਂ ਨੂੰ ਸੰਬੋਧਿਤ ਹੈ ਜਿਹਨਾਂ ਨੇ ਭੇਖ ਧਾਰੀਆਂ ਦੇ ਅੱਡੇ ਚੁੱਕਣ ਵਿਚ ਹਿਸਾ ਪਾਇਆ ਸੀ।

ਇਸ ਸਾਰੇ ਪਰਕਰਣ ਵਿਚ ਸਭ ਤੋਂ ਵੱਡਾ ਕਾਰਜ, ਕੂਕਿਆਂ ਦੁਆਰਾ ਪੱਛਮੀ ਪੰਜਾਬ ਵਿਚ ਵਜੀਰਾਬਾਦ ਕੋਲ, ਧੌਂਕਲ ਦਾ ਟੱਲ ਤੋੜਨ ਵਾਲਾ ਸੀ। ਇਸ ਟੱਲ ਨੂੰ ਹਿੰਦੂ, ਮੁਸਲਿਮ, ਸਿੱਖ ਈਸਾਈਂ ਸਭ ਮੇਲੇ ਦੇ ਸਮੇਂ, ਮਨੋਕਾਮਨਾਵਾਂ ਪੂਰੀਆਂ ਕਰਨ ਲਈ ਚੁੰਮਿਆ ਕਰਦੇ ਸਨ। ਇਹ ਸੁਲਤਾਨ ਜਾਂ ਸਖੀ ਸਰਵਰ ਦਾ ਥਾਨ ਸੀ, ਜਿਸ ਦੀ ਪੰਜਾਬ ਭਰ ਵਿਚ ਵੱਡੀ ਮਾਨਤਾ ਸੀ। ਭਾਈ ਕਾਹਨ ਸਿੰਘ ਨਾਭਾ ਇਸ ਬਾਰੇ ਮਹਾਨ ਕੋਸ਼ ਵਿਚ ਇਉਂ ਦਰਜ ਕਰਦੇ ਹਨ–

"ਇਕ ਮੁਸਲਮਾਨ ਪੀਰ, ਜਿਸ ਦੇ ਨਾਉਂ ਸਖੀ ਸਰਵਰ, ਲਖ ਦਾਤਾ, ਲਾਲਾਂ ਵਾਲਾ, ਧੌਂਕਲੀਆ ਆਦਿਕ ਪ੍ਰਸਿੱਧ ਹਨ। ਸੁਲਤਾਨ ਦਾ ਅਸਲ ਨਾਉਂ ਸੈਯਦ ਅਹਿਮਦ ਸੀ। ਇਹ ਇਕ ਬਗਦਾਦੀ ਦਾ ਪੁੱਤਰ ਸੀ। ਇਸ ਦਾ ਬਾਪ ਸਿਆਲਕੋਟ ਪਿੰਡ ਵਿਚ, ਜੋ ਮੁਲਤਾਨ ਤੋਂ 12 ਮੀਲ ਪੂਰਵ ਹੈ, ਸੰਨ 1220 ਨੂੰ ਅਬਾਦ ਹੋਇਆ ਸੀ। ਸੁਲਤਾਨ ਦੇ ਥਾਨਾਂ ਨੂੰ ਪੀਰਖਾਨਾ ਆਖਦੇ ਹਨ, ਜੋ ਪੰਜਾਬ ਦੇ ਬਹੁਤ ਪਿੰਡਾਂ ਵਿਚ ਹਨ। ਵੀਰਵਾਰ ਨੂੰ ਸੁਲਤਾਨੀਏ ਪੀਰਖਾਨੇ ਜਮਾਂ ਹੁੰਦੇ ਹਨ ਅਰ ਭੇਟਾ ਚੜ੍ਹਾਉਂਦੇ ਹਨ। ਇਸ ਦੀ ਮੁੱਖ ਭੇਟਾ ਰੋਟ ਹੈ। ਇਹ ਵੱਡੀ ਰੋਟੀ, ਜਿਸ ਦਾ ਵਜ਼ਨ ਸਵਾ ਮਣ ਤੀਕ ਹੁੰਦਾ ਹੈ, ਜ਼ਮੀਨ ਤਪਾਕੇ ਪਕਾਈ ਜਾਂਦੀ ਹੈ। ਇਸ ਨੂੰ ਗੁੜ ਨਾਲ ਚੋਪੜ ਕੇ ਪੀਰ ਅੱਗੇ ਅਰਪਦੇ ਹਨ। ਭਿਰਾਈ (ਸੁਲਤਾਨ ਦਾ ਪੁਜਾਰੀ) ਦਰੂਦ ਪੜ੍ਹ ਕੇ ਕੁਝ ਰੋਟੀ ਆਪ ਲੈ ਲੈਂਦਾ ਹੈ ਅਤੇ ਕੁਝ ਉਪਾਸ਼ਕਾਂ ਨੂੰ ਦੇ ਦਿੰਦਾ ਹੈ। ਸੁਲਤਾਨ ਦੀ ਕਬਰ ਨਗਾਹੇ ਪਿੰਡ (ਜ਼ਿਲ੍ਹਾ ਡੇਰਾ ਗਾਜ਼ੀ ਖਾਂ) ਵਿਚ ਹੈ, ਜੋ ਈਸਵੀ ਤੇਰ੍ਹਵੀਂ ਸਦੀ ਵਿਚ ਬਣੀ ਹੈ। ਇਸ ਥਾਂ ਸੁਲਤਾਨ ਦੀ ਇਸਤਰੀ ਬੀਬੀ ਬਾਈ ਦੀ ਕਬਰ ਭੀ ਹੈ। ਸੁਲਤਾਨ ਦੇ ਤਿੰਨ ਸੇਵਕਾਂ ਦੀ ਉਲਾਦ ਪੂਜਾ ਲੈਂਦੀ ਹੈ ਜੋ 1650 ਹਿਸਿਆਂ ਵਿਚ ਵੰਡੀਦੀ ਹੈ। ਨਗਾਹੇ ਤੋਂ ਦੂਜੇ ਦਰਜੇ ਸੁਲਤਾਨ ਦਾ ਪੀਰ ਖਾਨਾ ਧੌਂਕਲ ਪਿੰਡ ਵਿਚ (ਵਜ਼ੀਰਾਬਾਦ ਪਾਸ) ਹੈ। ਇਸ ਤੋਂ ਹੀ ਪੀਰ ਦਾ ਨਾਉਂ ਧੌਂਕਲੀਆ ਹੋ ਗਿਆ ਹੈ।"

ਅੰਗਰੇਜ਼ਾਂ ਦੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ 1850 ਈ. ਵਿਚ ਲੁਧਿਆਣਾ ਦੇ ਮਿਸ਼ਨ ਪਰੈਸ ਵਿਚ ਬੂਲੇਸ਼ਾਹ ਦੀ ਪੰਜਾਬੀ ਪੁਸਤਕ ਗੁਰਮੁਖੀ ਅੱਖਰਾਂ ਵਿਚ–"ਪੰਜਾਬ ਦੀ ਜੋਗਰਾਫਥਾਈ ਤਵਾਰੀਖ" ਦੇ ਨਾਂ ਹੇਠ ਛਪੀ ਸੀ। ਇਸ ਵਿਚ 'ਰਚਨਾ ਦੁਆਬ' ਦੇ ਸ਼ਹਿਰਾਂ ਕਸਬਿਆਂ ਤੇ ਪ੍ਰਮੁੱਖ ਪਿੰਡਾਂ ਦੇ ਵੇਰਵੇ ਵਿਚ ਬਜੀਰਾਬਾਦ (ਵਜ਼ੀਰਾਬਾਦ) ਦਾ ਜ਼ਿਕਰ ਹੈ। "ਬਜ਼ੀਰਾਬਾਦ ਇਕ ਮਸ਼ਹੂਰ ਸ਼ਹਿਰ ਹੈ, ਜੋ ਨਬਾਬ ਬਜੀਰ ਖਾਂ ਦਾ ਬਸਾਇਆ ਹੋਇਆ ਹੈ, ਉਸ ਵੇਲੇ ਅੱਤ ਬੱਸਦਾ ਸੀ, ਜਾ ਸਿੱਖਾਂ ਨੇ ਖਰੂਦ ਚੱਕਿਆ, ਅਤੇ ਪੰਜਾਬ ਬੈਰਾਨ ਹੋਈ, ਤਦ ਇਹ ਸ਼ਹਿਰ ਬੀ ਉਜਾੜ ਹੋ ਗਿਆ ਅਤੇ ਜਿਸ ਵੇਲੇ ਸਰਦਾਰ ਗੁਰਬਖਸ਼ ਸਿੰਘ ਨੂੰ ਇਹ ਸ਼ਹਿਰ ਲੱਭਾ, ਉਸਨੇ ਇਸਦੇ ਬਸਾਉਣ ਵਿਚ ਬਹੁਤ ਕੋਸ਼ਿਸ਼ ਕੀਤੀ। ਫੇਰ ਸਰਦਾਰ ਮਹਾਂ ਸਿੰਘ ਨੇ ਸਰਾਂ ਦੇ ਕੋਲ ਇਕ ਬਾਗ ਲਵਾਇਆ।...ਇਸ ਵੇਲੇ ਬਾਰਾਂ ਹਜ਼ਾਰ ਘਰ ਅਰ ਦੋ ਹਜ਼ਾਰ ਹੱਟ ਆਬਾਦ ਹੈ।...ਅੰਤ ਸ਼ਹਿਰੋਂ ਦੋ ਕੋਹ ਇਕ ਹੋਰ ਪਿੰਡ ਹੈ, ਜੋ ਉਹਨੂੰ ਧੌਂਕਲ ਕਰਕੇ ਕਹਿੰਦੇ ਹਨ, ਉਹਦੇ ਹੇਠ ਇਕ ਢਾਹਾ ਹੈ, ਅਤੇ ਦੱਖਣ ਦੇ ਦਾਉ ਲੱਕੜੀ ਦੇ ਥੰਮਾਂ ਪਰ ਇਕ ਮਸੀਤ ਹੈ, ਜੋ ਸੇਖ ਰਾਊ ਦੇ ਬੈਠਣ ਦੀ ਜਗ੍ਹਾ ਹੈ, ਜਿਹਨੂੰ ਸੁਲਤਾਨ ਸਰਵਰ ਕਰਕੇ ਆਖਦੇ ਹਨ, ਅਤੇ ਚੇਤ ਦੇ ਮਹੀਨੇ ਹਰ ਦੇਸ਼ ਦੇ ਲੋਕ ਉਥੇ ਪਰਸਣ ਲਈ ਜਾਂਦੇ ਹਨ, ਪਰ ਅਣਪੜ੍ਹ ਲੋਕ ਉਸ ਪਰਮਹੰਸ ਪਰ ਅਜਿਹੀ ਪਤੀਜ ਧਰਦੇ ਹਨ, ਜੋ ਕੁਫਰ ਦੇ ਨੇੜੇ ਢੁਕ ਜਾਂਦੇ ਹਨ, ਬਲਕ ਜਾਹਰਾ ਕਾਫਰ ਬਣ ਜਾਂਦੇ ਹਨ; ਕਿਉਂਕਿ ਜਿਹੜੇ ਕੰਮ ਪਰਮੇਸ਼ਰ ਦੇ ਕਰਨੇ ਦੇ ਹਨ, ਸੋ ਉਸ ਪਰਮਹੰਸ ਤੋਂ ਮੰਗਦੇ ਹਨ; ਬਲਕ ਉਹਨੂੰ ਕਰਤਾ ਪੁਰਖ ਸਮਝਦੇ ਹਨ।"

ਹਾੜ ਸੁਦੀ ਗਿਆਰ੍ਹਵੀਂ ਨੂੰ ਵੀ ਇੱਥੇ ਧੌਂਕਲ ਪਿੰਡ ਵਿਚ ਮੇਲਾ ਭਰਿਆ ਕਰਦਾ ਸੀ ਇਸ ਕਰਕੇ ਧੌਂਕਲ ਵਾਲੇ ਪੀਰ ਨੂੰ ਗਿਆਰ੍ਹਵੀਂ ਜਾਂ "ਯਾਰਵੀਂ ਵਾਲਾ ਪੀਰ" ਵੀ ਕਹਿੰਦੇ ਸਨ। ਮੇਰੇ ਬਾਪੂ ਜੀ ਦਾ ਇਕ ਘਸੀਟਾ ਸਿੰਘ ਨਾਮ ਦਾ ਚਾਚਾ, ਕਰੀਵਾਲੇ 1960 ਈ. ਦੀ ਜਨਵਰੀ ਵਿਚ ਗੁਜ਼ਾਰਿਆ ਸੀ। ਉਹ ਪਾਕਿਸਤਾਨ ਵਾਲੇ ਸਾਡੇ ਪਿੰਡ ਝੱਬਰਾਂ (ਸ਼ੇਖੂਪੁਰਾ) ਵਿਚ ਰਹਿਣ ਸਮੇਂ, ਨਾਮਧਾਰੀ ਨਹੀਂ ਸਨ। ਇਧਰ ਆ ਕੇ ਉਹਨਾਂ ਕਛਹਿਰਾ ਤਾਂ ਪਹਿਰ ਲਿਆ ਸੀ, ਆਖਰੀ ਵਰ੍ਹਿਆਂ ਵਿਚ ਅੱਖਾਂ ਤੋਂ ਮੁਨਾਖੇ ਹੋ ਗਏ। ਮੰਜੇ ਦੇ ਦੁਆਲੇ ਖੂੰਡੀ ਖੜਕਾ ਕੇ ਜਿਹੜਾ ਭਜਨ ਉਹ ਕਰਿਆ ਕਰਦੇ ਸਨ ਉਹ ਸੀ–"ਗੁਰੂ ਰਾਮ ਸਿੰਘਾਂ ਵੇ, ਗੁਰੂ ਹਰੀ

ਸਿੰਹਾਂ ਵੇ (ਗੁਰੂ) ਪਰਤਾਪ ਸਿੰਹਾਂ ਵੇ "ਪਰ ਜਦੋਂ ਕਦੇ ਉਹ ਅਵਾਜ਼ਾਰੀ ਮਹਿਸੂਸ ਕਰਦੇ ਸਨ ਜਾਂ ਆਪਣੀ ਲੰਮੀ ਉਮਰ ਦਾ ਝੇਰਾ ਝੁਰਦੇ ਤਾਂ ਫਿਰ ਕਿਹਾ ਕਰਦੇ ਸਨ-"ਚੁੱਕ ਲੈ ਓ ਹੁਣ ਯਾਰ੍ਹਵੀਂ ਵਾਲਿਆ!" ਇਹ ਸੀ ਸਾਡੇ ਪੰਜਾਬ ਦੀ ਮਿਲੀ ਜੁਲੀ ਲੋਕ-ਸੰਸਕ੍ਰਿਤੀ!

ਇਸ ਟੱਲ ਨੂੰ ਤੋੜਨ ਲਈ ਸਿਆਲਕੋਟ ਅਤੇ ਇਲਾਕਾ ਸ਼ੇਖ਼ੂਪੁਰਾ ਦੇ ਕੂਕੇ ਸਰਗਰਮ ਹੋਏ। ਇਹਨਾਂ ਦੇ ਮੁਖੀ ਸੰਤ ਨਰਾਇਣ ਸਿੰਘ ਜੀ ਸਨ ਜਿਹਨਾਂ ਨੂੰ ਘੋੜੀਆਂ ਵਾਲੇ ਕਿਹਾ ਜਾਂਦਾ ਸੀ। ਸੰਨ 1881 ਦੀ ਮਹੱਤਵਪੂਰਨ ਕੂਕਿਆਂ ਵਾਲੀ ਸੂਚੀ ਮੁਤਾਬਿਕ ਉਹ ਮਹੰਤ ਸਨ। ਉਹਨਾਂ ਦਾ ਪਿਤਾ ਭਾਈ ਲੱਧਾ ਮੱਲ, ਕਿੱਤਾ ਕੋਈ ਨਹੀਂ ਭਾਵ ਇਕੋ ਕਿੱਤਾ ਸੀ, ਕੂਕਾ ਪਰਚਾਰ ਅਤੇ ਪਿੰਡ ਸੰਤਪੁਰਾ ਥਾਣਾ ਸ਼ੇਖ਼ੂਪੁਰਾ ਅਤੇ ਜ਼ਿਲ੍ਹਾ ਗੁਜਰਾਂਵਾਲਾ ਸੀ ਉਹਨਾਂ ਦਾ ਰੰਗ ਸਾਫ, ਖੱਬੀ ਗੱਲ੍ਹ ਤੇ ਤਿਲ, ਸੱਜੇ ਭਰਵੱਟੇ ਤੇ ਫੋੜੇ ਦਾ ਨਿਸ਼ਾਨ, ਲੰਬਾ ਕਰੜ ਬਰੜਾ ਦਾਹੜਾ ਸੀ, ਸਰੀਰ ਲੰਮਾ ਅਤੇ ਮਜ਼ਬੂਤ ਸੀ, ਉਹ ਗੁਰਮੁਖੀ ਜਾਣਦੇ ਸਨ। ਉਹਨਾਂ ਦੀ ਬਹੁਤ ਮਾਨਤਾ ਸੀ। ਉਹ ਭਜਨ ਦੇਣ ਦਾ ਅਧਿਕਾਰ ਰੱਖਦੇ ਸਨ। ਬੜੇ ਉਤਸ਼ਾਹੀ ਅਤੇ ਜੋਸ਼ੀਲੇ ਕੂਕਾ ਪਰਚਾਰਕ ਸਨ। ਉਹ ਹਮੇਸ਼ਾ ਆਪਣੇ ਮਿਸ਼ਨ ਦੇ ਪਰਚਾਰ ਵਾਸਤੇ ਲਗਾਤਾਰ ਸਫਰ ਵਿਚ ਹੀ ਰਹਿੰਦੇ ਸਨ। ਜੂਨ 1879 ਈ. ਵਿਚ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਉਹਨਾਂ ਤੋਂ ਨੇਕ ਚਲਨੀ ਭਾਵ ਸਰਕਾਰ ਵਿਰੁੱਧ ਬਾਗੀ ਕਾਰਵਾਈਆਂ ਬਾਗੀਆਨਾ ਪਰ ਨਾਂ ਕਰਨ ਦੀ ਜ਼ਮਾਨਤ ਵੀ ਮੰਗੀ ਸੀ।[5]

ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੇ ਥਾਣਾ ਡਸਕਾ ਵਿਚ ਗਲੋਟੀਆਂ ਕਲਾਂ ਤੇ ਗਲੋਟੀਆਂ ਖੁਰਦ ਨਾਮਧਾਰੀਆਂ ਦੇ ਅਨੇਕ ਪਿੰਡਾਂ ਵਿਚੋਂ ਦੋ ਪਿੰਡ ਸਨ। ਗਲੋ੍ਟੀਆਂ ਖੁਰਦ ਵਿਚ ਛੇਵੀਂ ਅਤੇ ਸਤਵੀਂ ਪਾਤਸ਼ਾਹੀ ਦੇ ਚਰਨ ਪਏ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਵੀ ਇਸ ਪਿੰਡ ਦਰਸ਼ਨ ਦਿਤੇ ਸਨ। ਇਸ ਨੂੰ ਛੋਟੀਆਂ ਗਲੋ੍ਟੀਆਂ ਜਾਂ ਗੁਰੂ ਕੀਆਂ ਗਲੋ੍ਟੀਆਂ ਵੀ ਕਿਹਾ ਜਾਂਦਾ ਸੀ। ਇਸ ਪਿੰਡ ਦੇ ਮਿਸਤਰੀ ਬੇਲਾ ਸਿੰਘ ਹੋਰਾਂ ਦੇ ਤਿੰਨ ਪੁੱਤਰ, ਲੱਖਾ ਸਿੰਘ, ਝੰਡਾ ਸਿੰਘ ਅਤੇ ਦੂਲਾ ਸਿੰਘ ਹੋਰਾਂ ਨੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਕਿਲਾ ਸੂਬਾ ਸਿੰਘ ਪਾਸ ਗਿੱਲ ਪਿੰਡ ਵਿਖੇ ਉਤਾਰਾ ਕੀਤਾ ਸੀ, ਉੱਥੇ ਆਪ ਦੇ ਦਰਸ਼ਨ ਪਰਸ ਕੇ ਨਾਮਧਾਰੀ ਸੰਗਤ ਵਿਚ ਪਰਵੇਸ਼ ਕੀਤਾ ਸੀ। ਇਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਬਾਬਤ ਦੱਸ ਤਾਂ ਇਹਨਾਂ ਦੇ ਪਿਤਾ ਨੇ ਪਾਈ ਸੀ, ਪਰ ਉਹ ਇਸ ਸਮੇਂ ਤੋਂ ਪਹਿਲਾਂ ਚਲਾਣਾ ਕਰ ਗਏ ਸਨ ਪਰ ਪੁੱਤਰਾਂ ਨੇ ਪਿਤਾ ਦੀ ਤਾਕੀਦ ਅਨੁਸਾਰ, ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਨਾਮ ਦੇ ਬੇੜੇ ਤੇ ਸਵਾਰ ਹੋ ਕੇ, ਜਨਮ ਸਫਲਾ ਕਰ ਲਿਆ ਸੀ। ਉਹਨਾਂ ਨੂੰ ਇਕ ਦਿਨ ਸੰਤ ਨਰਾਇਣ ਸਿੰਘ ਘੋੜੀਆਂ ਵਾਲਿਆਂ ਨੇ ਜਥੇ ਸਮੇਤ ਦਰਸ਼ਨ ਦਿਤੇ ਅਤੇ ਧੌਂਕਲ ਦਾ ਟੱਲ, ਲਾਹ ਲਿਆਉਣ ਦਾ ਹੁਕਮ ਦਿੱਤਾ ਤਾਂ ਜੁ ਕੁਫਰ ਦੇ ਇਸ ਵੱਡੇ ਗੜ੍ਹ ਨੂੰ ਤੋੜਿਆ ਜਾ ਸਕੇ। ਇਹਨਾਂ ਤਿੰਨਾਂ ਭਰਾਵਾਂ ਨੇ ਸੰਤ ਜੀ ਨਾਲ ਇਕਰਾਰ ਕਰ ਲਿਆ ਕਿ ਉਹ ਜਦੋਂ ਸੱਦਣਗੇ, ਇਸ ਕਾਰਜ ਲਈ ਇਹ ਸਿੰਘ ਹਾਜ਼ਰ ਹੋਣਗੇ।

ਹਾੜ ਸੁਦੀ ਦਸਵੀਂ ਨੂੰ ਇਹ ਤਿੰਨੇ ਭਰਾ ਇਕ-ਇਕ ਟਕੂਆ ਹੱਥਾਂ ਵਿਚ ਲੈ ਕੇ, ਲੌਢੇ ਵੇਲੇ ਆਪਣੇ ਪਿੰਡ ਤੋਂ ਚੱਲ ਪਏ ਜਿੱਥੋਂ ਧੌਂਕਲ ਕੋਈ ਤੀਹ ਪੈਂਤੀ ਕੁ ਕਿੱਲੋ ਮੀਟਰ ਪੈਂਡਾ ਹੋਵੇਗਾ ਅਤੇ ਅੱਧੀ ਰਾਤ ਦੇ ਲਾਗੇ ਚਾਗੇ, ਜਦੋਂ ਹਜਾਰਾਂ ਦੀ ਗਿਣਤੀ ਵਿਚ ਖ਼ਲਕਤ, ਮੇਲੇ ਵਾਲੀ ਥਾਂ ਦੇ ਆਸ ਪਾਸ ਸੁੱਤੀ ਹੋਈ ਸੀ ਤਾਂ ਇਹਨਾਂ ਸਿੰਘਾਂ ਨੇ ਜਾ ਮੋਰਚਾ ਮੱਲਿਆ। ਇਹਨਾਂ ਦੁਆਰ ਟੱਲ ਤੋੜਨ ਦਾ ਵਰਣਨ, ਸੰਤ ਆਤਮਾ ਸਿੰਘ ਸਨਖੱਤਰਾ ਦੇ ਸ਼ਬਦਾਂ ਵਿਚ ਇਸ ਪਰਕਾਰ ਹੈ-

"ਇਨ੍ਹਾਂ ਤਿੰਨਾਂ ਭਰਾਵਾਂ ਵਿਚੋਂ ਇਕ ਜਣਾ ਟੱਲ ਹੇਠਲੇ ਤਖਤਪੋਸ਼ ਉੱਤੇ, ਪੈਰਾਂ ਪਰਨੇ ਬੈਠ ਗਿਆ, ਦੂਸਰੇ ਭਰਾ ਨੇ ਉਸ ਦੇ ਮੋਢਿਆਂ ਤੇ ਖਲੋਕੇ ਟੱਲ ਵਾਲੇ ਸੰਗਲ ਨੂੰ ਮਰੋੜਾ ਚਾੜ੍ਹਿਆ ਤੇ ਤੀਸਰੇ ਨੇ ਪਾਸੇ ਵਲੋਂ ਜ਼ੋਰ ਨਾਲ ਐਸਾ ਸਫਾ ਜੰਗ (ਟਕੂਆ) ਮਾਰਿਆ ਕਿ ਉਹ ਟੱਲ ਸੰਗਲ ਨਾਲੋਂ ਇੰਜ ਟੁਟਿਆ ਜਿਵੇਂ ਵੇਲੇ ਨਾਲੋਂ ਕੱਦੂ ਟੁੱਟਦਾ ਹੈ। ਪਰ ਸਤਿਗੁਰੂ ਜੀ ਨੇ ਐਸੀ ਕਲਾ ਵਰਤਾਈ ਕਿ ਉਹਨਾਂ ਨੂੰ ਕੋਈ ਵੀ ਦਰਸ਼ਕ ਨਾਂ ਵੇਖ ਸਕਿਆ ਜੋ ਹਜਾਰਾਂ ਦੀ ਗਿਣਤੀ ਵਿਚ ਆਏ ਹੋਏ ਸਨ, ਸੁੱਤੇ ਹੀ ਰਹੇ ਅਤੇ ਇਹ ਸਿੰਘ ਟੱਲ ਨੂੰ ਰੇਹੜ ਕੇ ਖਾਨਗਾਹ ਦੀ ਚਾਰ ਦੀਵਾਰੀ ਤੋਂ ਬਾਹਰ ਲੈ ਆਏ। ਅੱਗੇ ਬਾਬਾ ਨਰਾਇਣ ਸਿੰਘ ਘੋੜੀਆਂ ਵਾਲਾ ਇਨ੍ਹਾਂ ਨੂੰ ਉਡੀਕ ਰਿਹਾ ਸੀ। ਉਸ ਨੇ ਟੱਲ ਨੂੰ ਘੋੜੀ ਤੇ ਲੱਦ ਕੇ ਡੱਸਕੇ ਵਿਚ ਇਕ ਠਠਿਆਰ ਸਿੰਘ ਨੂੰ ਇਸ ਦਾ ਵੱਡਾ ਦੇਗਬਰਾ ਬਨਾਉਣ ਵਾਸਤੇ ਦੇ ਦਿੱਤਾ। ਉਹ ਦੇਗ-ਬਰਾ ਅੱਜ ਵੀ ਸ੍ਰੀ ਭੈਣੀ ਸਾਹਿਬ ਇਕ ਮੱਟੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਉਨ੍ਹਾਂ ਗਰਮ ਤੇ ਜੋਸ਼ੀਲੇ ਨਾਮਧਾਰੀਆਂ ਦੇ ਜਥਿਆਂ ਨੇ ਕਿੰਨੀਆਂ ਕੁ ਖਾਨਗਾਹਾਂ ਗੋਰਾਂ ਤੇ ਸਮਾਧਾਂ ਨੂੰ ਢਾਹਿਆ ਉਸ ਦਾ ਬਿਓਰਾ ਲੱਗ ਹੀ ਨਹੀਂ ਸਕਿਆ। ਇਸ ਮੁਹਿੰਮ ਉਤੇ ਸਰਕਾਰ ਅੰਗਰੇਜ਼ੀ ਵੀ ਕਾਬੂ ਨਾ ਪਾ ਸਕੀ।"[6]

ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ਾਂ ਵਿਚ ਵੀ ਸੰਤ ਨਰਾਇਣ ਸਿੰਘ ਜੀ ਘੋੜੀਆਂ ਵਾਲਿਆਂ ਦੁਆਰਾ, ਇਹ ਟੱਲ ਤੋੜੇ ਜਾਣ ਅਤੇ ਉਹਨਾਂ ਦੇ ਹੋਰ ਸਿੰਘਾਂ ਉੱਤੇ ਕੀਤੇ ਪਰ ਉਪਕਾਰਾਂ ਦਾ ਵਰਣਨ ਵੀ ਮਿਲਦਾ ਹੈ।

"ਧੌਂਕਲ ਦਾ ਟੱਲ ਢਾਹਿਆ ਨਾਮਧਾਰੀਆਂ ਨੇ। ਪੰਜਾਬ 'ਚ

ਕੈਦ ਨਾਮਧਾਰੀਆਂ ਕੱਟੀ ਕਬਰਾਂ ਢਾਹੀਆਂ। ਸਤਿਗੁਰਾਂ ਦੀ ਬਖਸ਼ਿਸ਼ ਸੀ। ਇਥੋਂ ਤੱਕ ਤਾਕਤ ਵਾਲੀਆਂ ਢਾਹੀਆਂ...। ਮੁੜਕੇ ਅੱਗ ਨਹੀਂ ਨਿਕਲੀ, ਕਬਰ ਢਾਹ ਸੁੱਟੀ। ਕਈ ਹੋਰ ਜਗ ਢਾਹੀਆਂ। ਇਹ ਰੂਹਾਂ ਫੇਰ ਆਪਣੇ ਭਗਤਾਂ 'ਚ ਜਾ ਕੇ ਬੋਲਣ, "ਬਈ, ਸਾਡੀ ਜਗ੍ਹਾ ਬਣਾਓ।"

ਭਗਤਾਂ ਆਖਿਆ, "ਤੁਸੀਂ ਉਨ੍ਹਾਂ ਦੇ ਨੇੜੇ ਕਿਉਂ ਨਹੀਂ ਸੀ ਜਾਂਦੇ।"

ਰੂਹਾਂ ਆਖਿਆ, "ਉਹਨਾਂ ਤੋਂ ਸਾਨੂੰ ਸੇਕ ਆਉਂਦਾ ਸੀ।"

ਧੌਂਕਲ ਦਾ ਟੱਲ ਬਾਬੇ ਨਰੈਣ ਸਿੰਘ ਹੋਰਾਂ ਘੋੜੀਆਂ ਵਾਲਿਆਂ ਦੀ ਕਿਰਪਾ ਦਾ ਫਲ ਹੈ। ਭਾਵੇਂ ਸਤਿਗੁਰਾਂ ਦੀ ਬਖਸ਼ਿਸ਼ ਬਾਬੇ ਭਗਵਾਨ ਸਿੰਘ ਹੋਰਾਂ ਤੇ ਹੋਈ, ਸੇਠ ਦਿਆਲ ਸਿੰਘ ਦੇ ਦਾਦੇ ਤੇ, ਪਰ ਫਲ ਦੇਣ ਵਾਲੇ ਮਗਰੋਂ ਉਹ (ਬਾਬੇ ਨਰੈਣ ਸਿੰਘ) ਸਨ। ਸ਼ਬਦ ਪੜ੍ਹਦੇ-ਪੜ੍ਹਦੇ ਘਰ ਨੂੰ ਤੁਰੇ ਜਾਂਦੇ ਹਨ-ਇਹ ਸਭ ਕੁਝ ਹੀ ਸਾਰੀ ਜਗ੍ਹਾ ਹੁੰਦਾ ਹੈ-ਕੋਈ ਸਰੀਰ ਮਖੌਲ ਕਰਦਾ ਹੈ, ਓਏ, ਇਹ ਕਿਧਰ ਚਲੇ ਨੇ ਕੂਕੇ?

"ਚਲੇ ਨੇ ਭਗਵਾਨ ਚਲੇ ਨੇ ਘਰ।"

"ਉਹਨੂੰ ਤੇ ਫੇਰ ਉਜਾੜ ਦੇਣਗੇ ਅੱਜ।"

ਦਸ ਵੀਹ, ਪੰਝੀ ਜੁ ਗਏ-ਘਰ। ਬਾਬੇ ਹੋਰਾਂ ਦੇ ਕੰਨ 'ਚ ਇਹ ਆਵਾਜ਼ ਪਈ, ਪੁੱਛਦੇ ਨੇ, "ਕੀ ਆਖਿਐ?" ਬਾਬੇ ਨਰੈਣ ਸਿੰਘ ਕਹਿੰਦੇ ਨੇ", ਜਾਹ ਓਏ ਭਗਵਾਨ ਸਿੰਘ-ਤੈਨੂੰ ਸ਼ਾਹਾਂ ਦਾ ਸ਼ਾਹ ਕੀਤਾ।"

ਨਾਮਧਾਰੀ ਜਿਹੜੇ ਇਥੇ (ਬੰਕੋਕ-ਥਾਈਲੈਂਡ) ਬੈਠੇ ਹਨ, ਉਸ ਬਾਬੇ ਨਰੈਣ ਸਿੰਘ ਦੀ ਕ੍ਰਿਪਾ ਦਾ ਫਲ ਹੈ। ਭਗਵਾਨ ਸਿੰਘ ਦੀ ਔਲਾਦ ਨੇ ਆ ਕੇ ਇਥੇ ਡੇਰਾ ਲਾਇਆ, ਤੇ ਆ ਕੇ ਨਾਮਧਾਰੀਆਂ ਦੀ ਵਾੜੀ ਖਿੜੀ। ਉਹਨਾਂ ਮਹਾਂ ਪੁਰਖਾਂ ਦੀਆਂ ਇਹ ਗੱਲਾਂ ਹਨ।

ਉਹ ਬਾਬਾ ਨਰੈਣ ਸਿੰਘ ਜੀ ਪੰਦਰਾਂ ਕੋਹ ਤੋਂ ਰਾਤ ਨੂੰ ਘੋੜੀ ਉਤੇ ਚੜ੍ਹ ਕੇ ਤੇ ਰਾਤ ਅੱਧੀ ਜਾ ਕੇ ਧੌਂਕਲ ਦੇ ਟੱਲ-ਮੈਨੂੰ ਉਹਨਾਂ ਆਪਣੀ ਜ਼ਬਾਨੀ ਏਹ ਦੱਸਿਆ, ਮੈਂ ਉਹਨਾਂ ਤੋਂ ਸੁਣਿਆ-ਰੌਣਾ ਜਿਹੜਾ ਵਿਚ ਖੜਕਾਉਣ ਵਾਲਾ ਸੀ ਉਹਨੂੰ ਪਹਿਲਾਂ ਪਰਨਾ ਬੰਨ੍ਹ ਲਿਆ, ਥੱਲੇ ਉਹਦੇ ਘੋੜੀ ਖੜੀ ਕਰਕੇ, ਤੇ ਟਕੂਏ ਨਾਲ ਵੱਢਿਆ ਸੰਗਲ ਨੂੰ, ਤੇ ਪੰਦਰਾਂ ਕੋਹ ਰਾਤ-ਰਾਤ ਵਾਪਸ ਆ ਗਏ-ਲੈ ਕੇ ਟੱਲ। ਉਹ ਟੱਲ ਭੈਣੀ ਸਾਹਿਬ 'ਚ ਮੈਂ ਦੇਖਿਐ-ਹੁਣ ਮੈਨੂੰ ਨਹੀਂ ਪਤਾ-ਉਹਦਾ ਬਹੁਤ ਵੱਡਾ ਦੇਗਚਾ ਬਣਿਆ ਏਡਾ ਸਾਰਾ ਵੱਡਾ, ਜਿਸ ਵਿਚ ਲੰਗਰ 'ਚ ਦਾਲਾ ਰਿੱਝਦਾ ਰਿਹਾ।"[2]

ਸੇਠ ਭਗਵਾਨ ਸਿੰਘ ਜੀ ਦਾ ਪਿੰਡ ਫਿਲੋਕੇ ਜ਼ਿਲ੍ਹਾ ਗੁਜਰਾਂਵਾਲਾ ਸੀ। ਧੌਂਕਲ ਦਾ ਇਹ ਟੱਲ ਕਾਂਸੇ ਦਾ ਸਵਾ ਮਣ ਪੱਕਾ ਵਜ਼ਨੀ ਸੀ। ਸੰਤ ਨਰਾਇਣ ਸਿੰਘ ਜੀ ਨੇ ਪੱਛਮੀ ਤੇ ਕੇਂਦਰੀ ਪੰਜਾਬ ਵਿਚ ਨਾਮਧਾਰੀ ਸਿੱਖੀ ਫੈਲਾਉਣ ਵਿਚ ਬਹੁਤ ਯੋਗਦਾਨ ਪਾਇਆ ਸੀ। ਛੋਟੀਆਂ ਗਲੋਟੀਆਂ ਦੇ ਇਹ ਤਿੰਨੇ ਰਾਮਗੜ੍ਹੀਏ ਭਰਾ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਰਹੇ ਡਾ. ਧਿਆਨ ਸਿੰਘ ਸਮਾਣਾ, ਸੰਤ ਮੰਗਲ ਸਿੰਘ ਜੀ ਹਜ਼ੂਰੀ ਲਾਂਗਰੀ ਅਤੇ ਸੰਤ ਗੋਪਾਲ ਸਿੰਘ ਜੀ ਰਮੇਸ਼ ਨਗਰ ਨਵੀਂ ਦਿੱਲੀ ਵਾਲਿਆਂ ਦੇ ਵਡੇਰੇ ਸਨ। ਸੰਤ ਗੋਪਾਲ ਸਿੰਘ ਜੀ ਤੋਂ ਸੁਣਕੇ, ਸੰਤ ਆਤਮਾ ਸਿੰਘ ਸਨਖਤਰਵੀ ਹੋਰਾਂ ਸਤਿਜੁਗ ਦੇ ਪ੍ਰਦੇਸ ਗਮਨ ਸ਼ਤਾਬਦੀ ਅੰਕ, 1972 ਈ. ਵਿਚ "ਧੌਂਕਲ ਦਾ ਟੱਲ" ਨਾਮ ਦੀ ਇਕ ਰੌਚਕ ਵਾਰਤਾ ਵੀ ਪਰਕਾਸ਼ਿਤ ਕਰਵਾਈ ਸੀ। ਉਸ ਵਾਰਤਾ ਵਿਚ ਟੱਲ ਨੂੰ ਭੰਨ ਕੇ, ਦੇਗਬਰਾ ਬਨਾਉਣ ਵਾਲੇ ਡਸਕੇ ਦੇ ਠਠਿਆਰ ਦਾ ਨਾਮ ਬੁਲਾਕੀ ਸ਼ਾਹ ਸੀ। ਜਦੋਂ ਉਸ ਠਠਿਆਰ ਨੂੰ ਸਿੰਘਾਂ ਨੇ ਪੁੱਛਿਆ ਕਿ ਬੁਲਾਕੀ ਸ਼ਾਹ ਤੈਨੂੰ ਟੱਲ ਨੂੰ ਭੰਨਣ ਲੱਗਿਆਂ ਡਰ ਤਾਂ ਨਹੀਂ ਲੱਗੇਗਾ ਤਾਂ ਉਹਦਾ ਜੁਆਬ ਸੀ-"ਬਾਬਾ ਜਿਹੜੇ ਗੁਰੂ ਦੇ ਹੁਕਮ ਨਾਲ ਤੁਸੀਂ ਸ਼ੇਰ ਦੇ ਘੁਰਨੇ ਵਿਚੋਂ ਇਹ ਟੱਲ ਕੱਢ ਲਿਆਏ ਹੋ, ਤੇ ਮੈਨੂੰ ਉਸਦੇ ਬਰਤਨ ਬਣਾਉਂਦਿਆ ਕੀ ਭਾਰ ਹੈ।"

ਨਵੀਆਂ ਇਮਾਰਤਾਂ ਉਸਾਰਨ ਲਈ ਪੁਰਾਣੀਆਂ ਢਾਹੁਣੀਆਂ ਪੈਂਦੀਆਂ ਹਨ। ਵੇਲਾ ਵਿਹਾ ਚੁੱਕੀਆਂ ਮਨਾਉਤਾਂ ਛੱਡਣੀਆਂ ਪੈਂਦੀਆਂ ਹਨ ਤਾਂ ਕਿ ਨਵੇਂ ਜੁਗ ਦੇ ਪੂਰਨੇ ਪਾਏ ਜਾਣ। ਦਸਮ ਪਾਤਸ਼ਾਹ ਦਾ ਹਜ਼ੂਰੀ ਕਵੀ ਕੰਕਣ ਲਿਖਦਾ ਹੈ-

"ਪੀਰਨ ਤੇ ਔ ਫਕੀਰਨ ਤੇ ਕੋਊ
ਕਾਮ ਨ ਸੌਰਤ ਹੈ ਕਲ ਮਾਹੀ।
ਹੋਇ ਹੈ ਕਾਜ ਬਿਲੰਬ ਬਿਨਾ,
ਜਬ ਸਿਖਨ ਪਹਿ ਅਰਦਾਸ ਕਰਾਹੀ।"

ਸੋ ਆਸਥਾ ਦੇ ਪੁਰਾਣੇ ਕੇਂਦਰਾਂ ਤੇ ਹਮਲੇ ਕੂਕਾ ਕਾਰ ਦਾ ਨਮੂਨਾ ਸਨ। ਧੌਂਕਲ ਦਾ ਟੱਲ ਇਸ ਦਾ ਇਕ ਪ੍ਰਤੀਕ ਸੀ ਅਤੇ ਸੰਤ ਨਰਾਇਣ ਸਿੰਘ ਇਸ ਲਹਿਰ ਦੇ ਸ਼ਾਹ ਸਵਾਰ ਸਨ।

### ਹਵਾਲੇ ਤੇ ਟਿੱਪਣੀਆਂ


(1) ਸਿਰਦਾਰ ਕਪੂਰ ਸਿੰਘ ਆਈ.ਸੀ.ਐਸ, ਲੇਖ ਬਾਬਾ ਰਾਮ ਸਿੰਘ ਕੂਕਾ, ਪੁਸਤਕ "ਪੰਚ ਨਦ", 2009 ਈ. ਸੰਪਾਦਕ, ਜੈ ਤੇਗ ਸਿੰਘ ਅਨੰਤ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਸਫਾ 69-70

(2) ਸੰਤ ਇੰਦਰ ਸਿੰਘ ਚੱਕਰਵਰਤੀ, ਮਹਾਂ ਕਾਵਿ-ਮਾਲਵੇਂਦ੍ਰ, ਕਾਂਡ-13, ਮੜ੍ਹੀਆਂ ਤੇ ਗੋਰਾਂ ਢਾਹੁਣੀਆਂ ਸਫਾ 130-32

(3) ਸੰਤ ਕਾਲਾ ਸਿੰਘ ਨੰਗਲ ਵਾਲੇ, ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼, (ਸੰ. ਦਵਿੰਦਰ ਸਿੰਘ ਗਿੱਲ ਜੀਆ ਨੱਥਾ), ਦੂਜੀ ਛਾਪ, 2014, ਸ੍ਰੀ ਭੈਣੀ ਸਾਹਿਬ, ਸਫਾ 27-28

(4) ਹਰਨਾਮ ਸਿੰਘ ਬਗੁਲੀ ਕਲਾਂ, ਸੰਤ ਖਾਲਸਾ, ਸਤਿਗੁਰੂ ਰਾਮ ਹਰੀ ਪ੍ਰੈਸ, 1936 ਈ. ਸ੍ਰੀ ਭੈਣੀ ਸਾਹਿਬ, ਸਫਾ 12

(5) ਭਾਈ ਨਾਹਰ ਸਿੰਘ ਕਿਰਪਾਲ ਸਿੰਘ, ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, (ਗੁਰੂ ਰਾਮ ਸਿੰਘ ਐਂਡ ਦਾ ਕੂਕਾ ਸਿਖਜ਼), ਸਫਾ 72 ਤੋਂ 75

(6) ਸ੍. ਜਸਵਿੰਦਰ ਸਿੰਘ ਹਿਸਟੋਰੀਅਨ (ਸੰਪਾਦਕ), ਕੂਕਾ ਮੂਵਮੈਂਟ, ਫਰੀਡਮ ਸਟਰਗਲ ਇਨ ਪੰਜਾਬ, ਸਫਾ 289

(7) ਸ੍. ਜਸਵਿੰਦਰ ਸਿੰਘ (ਸੰਪਾਦਕ), ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਪਹਿਲੀ ਛਾਪ, ਸਫਾ 138-39

(8) ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼, ਗੁਰੂ ਸ਼ਬਦ ਰਤਨਾਗਰ, 1990, ਭਾਸ਼ਾ ਵਿਭਾਗ ਪੰਜਾਬ ਸਫਾ 220-21

(9) ਬੂਲੇ ਸ਼ਾਹ, ਪੰਜਾਬ ਦੀ ਜੋਗਰਾਫਯਾਈ ਤਵਾਰੀਖ ਭੂਮਿਕਾ ਅਹਿਮਦ ਸਲੀਮ, 2007, ਲੋਕ ਗੀਤ ਪਰਕਾਸ਼ਨ, ਮੋਹਾਲੀ ਅਤੇ ਚੰਡੀਗੜ੍ਹ, ਸਫਾ 109-10

(10) ਜਸਵਿੰਦਰ ਸਿੰਘ (ਸੰਪਾਦਕ), ਕੂਕਾਜ਼ ਆਫ ਨੋਟ-1881, ਸਫਾ 118-19

(11) ਆਤਮਾ ਸਿੰਘ 'ਸਨਖੱਤਰਵੀ', ਸ੍ਰੀ ਨਾਨਕ ਰਾਜ, 1997 ਈ., ਸ੍ਰੀ ਭੈਣੀ ਸਾਹਿਬ, ਸਫਾ 232

(12) ਪ੍ਰਿ. ਬੇਅੰਤ ਕੌਰ (ਸੰਪਾਦਕ), ਲਾਲ ਏਰਿਰਤਨ, ਭਾਗਕ, (ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼), ਸਫਾ 345-46

(13) ਆਤਮਾ ਸਿੰਘ ਸਨਖਤਰਵੀ, ਕਹਾਣੀ, ਧੌਂਕਲ ਦਾ ਟੱਲ, ਸਤਿਜੁਗ ਦਾ ਪ੍ਰਦੇਸ ਗਮਨ ਸ਼ਤਾਬਦੀ ਅੰਕ, 1972 ਈ, ਸ੍ਰੀ ਜੀਵਨ ਨਗਰ (ਹਿਸਾਰ), ਸਫਾ 139-153


**ਪਿੰਡ ਤੇ ਡਾਕ: ਕਰੀਵਾਲਾ**

**ਜ਼ਿਲ੍ਹਾ: ਸਿਰਸਾ-125075 (ਹਰਿਆਣਾ)**

**99963-71716**


---

# ਰਿਪੋਰਟ

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵੱਲੋ 22 ਅਕਤੂਬਰ 2018 ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਸਹਿਯੋਗ ਨਾਲ ਵਿਸ਼ਾਲ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ, ਜਿਸ ਵਿੱਚ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਉਪ ਚੇਅਰਮੈਨ ਡਾ. ਨਰਿੰਦਰ ਸਿੰਘ ਵਿਰਕ ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਸ਼ਾਮਲ ਹੋਏ।

ਇਸ ਸਮਾਗਮ ਦੀ ਪ੍ਰਧਾਨਗੀ ਸ. ਗੁਰਚਰਨ ਸਿੰਘ ਜੀ ਨੇ ਕੀਤੀ ਅਤੇ ਸਟੇਜ ਸਕੱਤਰੀ ਜਥੇਦਾਰ ਜਸਵਿੰਦਰ ਸਿੰਘ ਭਿੰਡਰ ਨੇ ਬੜੀ ਯੋਗਤਾ ਨਾਲ ਨਿਭਾਈ। ਇਸ ਸਮਾਗਮ ਵਿੱਚ ਵਿਸ਼ੇਸ਼ ਤੌਰ ਤੇ ਸੂਬਾ ਬਲਵਿੰਦਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਨੇ ਭਾਗ ਲਿਆ। ਇਸ ਸਮਾਗਮ ਵਿੱਚ ਹੇਠ ਲਿਖੇ ਕਵੀ ਸੱਜਣਾ ਨੇ ਭਾਗ ਲਿਆ: ਸਰਵ ਸ੍ਰੀ ਮਾ. ਅਮਰੀਕ ਸਿੰਘ, ਲਖਵਿੰਦਰ ਸਿੰਘ ਬਾਜਵਾ ਪ੍ਰਧਾਨ , ਸਵਰਨ ਸਿੰਘ ਚੀਮਾ , ਪੂਰਨ ਸਿੰਘ ਨਿਰਾਲਾ , ਕਰਨੈਲ ਸਿੰਘ ਅਸਪਾਲ , ਸਾਧੂ ਸਿੰਘ ਕਿਸਾਨ ,ਜਸਵੀਰ ਸਿੰਘ ਮੌਜੀ , ਹਰਭਜਨ ਸਿੰਘ ਰਾਜਾ , ਬਲਦੇਵ ਸਿੰਘ ਵੜੈਚ , ਜਸਵਿੰਦਰ ਸਿੰਘ ਭਿੰਡਰ , ਹਰਭਜਨ ਸਿੰਘ ਪਰਵਾਨਾ , ਗੁਰਮੇਲ ਸਿੰਘ ਹੰਸ , ਬੇਅੰਤ ਸਿੰਘ ਸੋਖਲ, ਸੂਬਾ ਬਲਵਿੰਦਰ ਸਿੰਘ ਝੱਲ, ਸੁਭਾਸ਼ ਸਲੂਜਾ, ਗੁਰਪ੍ਰੀਤ ਸਿੰਧਰਾ , ਕੁਲਵੰਤ ਸਿੰਘ ਧੰਜੂ , ਪਰਵੀਨ ਸ਼ਰਮਾ , ਕਰਮਜੀਤ ਕੰਮੋ , ਡਾ. ਜੀ. ਡੀ. ਚੌਧਰੀ , ਭੁਪਿੰਦਰ ਪੰਨੀਵਾਲੀਆ , ਸ ਸਵਰਨ ਸਿੰਘ ਵਿਰਕ , ਸਿੰਦਰ ਕੌਰ , ਜਗਤਾਰ ਰੰਧਾਵਾ,ਗੁਰਭਜਨ ਬੇਪਾਰਾਏ।

ਪ੍ਰਧਾਨਗੀ ਮੰਡਲ

ਨਰਿੰਦਰ ਸਿੰਘ ਵਿਰਕ ਵਾਈਸ ਚੇਅਰਮੈਨ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ, ਮਾ. ਅਮਰੀਕ ਸਿੰਘ ਸਰਪ੍ਰਸਤ ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ.ਲਖਵਿੰਦਰ ਸਿੰਘ ਬਾਜਵਾ ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ , ਸ. ਗੁਰਚਰਨ ਸਿੰਘ ਮਸਤਾਨ ਗੜ੍ਹ, ਡਾ. ਜੀ. ਡੀ. ਚੌਧਰੀ ਸਿਰਸਾ, ਸੂਬਾ ਬਲਵਿੰਦਰ ਸਿੰਘ ਝੱਲ ਸ੍ਰੀ ਭੈਣੀ ਸਾਹਿਬ, ਡਾ ਹਰਜਵੰਤ ਸਿੰਘ ਪ੍ਰਿੰਸੀਪਲ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ, ਡਾ. ਬੂਟਾ ਸਿੰਘ ਸਾਬਕਾ ਪ੍ਰਿੰਸੀਪਲ ਸ੍ਰੀ ਗੁਰੂ ਹਰੀ ਸਿੰਘ ਕਾਲਜ, ਸ.ਸਵਰਨ ਸਿੰਘ ਵਿਰਕ ਕਰੀਵਾਲਾ, ਲਖਵਿੰਦਰ ਸਿੰਘ ਬਾਜਵਾ, ਪ੍ਰਧਾਨ ਨਾਮਧਾਰੀ ਪੰਜਾਬੀ, ਸਾਹਿਤ ਸਭਾ ਸ੍ਰੀ ਜੀਵਨ ਨਗਰ


***ਸਿਰਸਾ, ਹਰਿਆਣਾ, 9416734506***



# ਕੂਕਾ ਝੂਠ ਨਹੀਂ ਬੋਲਦਾ

—ਸਾਧੂ ਸਿੰਘ ਕਿਸਾਨ

ਮੁੱਖ ਸੜਕ ਤੋਂ ਡੇਰੇ ਨੂੰ ਜਾਂਦੇ ਰਾਹ ਤੇ ਟਾਹਲੀਆਂ ਦੀ ਛਾਂਵੇਂ ਬੈਠਾ ਅੱਸੀ ਕੁ ਸਾਲ ਦਾ ਨਾਮਧਾਰੀ ਬਾਬਾ, ਨੇੜੇ ਕਮਾਦ 'ਚੋਂ ਕਿਸੇ ਕੁੜੀ ਦੀਆਂ ਚੀਕਾਂ ਦੀ ਵਾਜ ਸੁਣ ਕੇ ਓਧਰ ਗਿਆ, ਅਗੋਂ ਨੇੜਲੇ ਪਿੰਡ ਦੇ ਭਿੰਦਾ ਤੇ ਘੁੱਦਾ ਕਮਾਦੋਂ ਨਿਕਲੇ-ਘੁੱਦਾ ਕਹਿੰਦਾ-ਭਿੰਦਿਆ! ਬਾਬੇ ਸਾਨੂੰ ਵੇਖ ਲਿਐ-ਏਹ ਨੂੰ ਗੋਲੀ ਮਾਰਦੇ, ਓਹ ਕਹਿੰਦਾ-ਨਿਕਲਦਾ ਹੋ-ਵੇਖੀ ਜਾਇਗੀ।

ਬਾਬਾ ਕਮਾਦ 'ਚ ਵੜ ਕੇ ਵੇਂਹਦਾ ਏ, ਬਾਰਾਂ ਕੁ ਸਾਲ ਦੀ ਬਾਲੜੀ ਸਕੂਲੀ ਵਰਦੀ 'ਚ ਲਹੂ ਲੁਹਾਨ-ਮੂੰਹ 'ਚ ਕੱਪੜਾ-ਗੱਲ ਚੁੰਨੀ ਨਾਲ ਘੁਟਿਆ ਮਰੀ ਪਈ ਏ।

ਬਾਹਰ ਆ ਕੇ ਵਾਜਾਂ ਮਾਰਦਾ ਏ, ਓ ਬੀਰਿਆ! ਓ ਤਾਰਿਆ! ਸਾਡੇ ਕਮਾਦ 'ਚ ਕਤਲ ਹੋਇਆ ਪਿਐ।

ਮੁੰਡੇ ਆਂਹਦੇ ਹੋਏ, ਬਾਪੂ! ਤੈਨੂੰ ਭਰੀ ਦੁਪਹਿਰੀਂ ਵੀ ਆਰਾਮ ਨਹੀਂ ਨਾਲ ਹੋ ਕੇ ਸਾਰੀ ਗੱਲ ਦੱਸਦਾ ਏ।

ਤਾਰੇ ਚੌਕੀ ਫ਼ੋਨ ਕੀਤਾ, ਓਸੇ ਵੇਲੇ ਪੁਲਿਸ ਆ ਗਈ। ਤਾਰੇ ਨਾਲ ਜਾ ਕੇ ਗੁਆਂਢੀ ਪਿੰਡੋਂ ਨੱਸਣ ਦੀ ਤਿਆਰੀ ਕਰਦੇ ਦੋਵੇਂ ਮੁੰਡੇ ਫੜਾ ਦਿੱਤੇ।

ਏਨੇਂ ਚਿਰ 'ਚ ਲੰਘਦੀਆਂ ਬੱਸਾਂ ਦੀਆਂ ਸਵਾਰੀਆਂ ਤੇ ਚੌਕ 'ਚੋਂ ਕਾਫੀ ਲੋਕ ਜਮਾਂ ਹੋ ਗਏ। ਪੁਲਿਸ ਮੁੰਡਿਆਂ ਨੂੰ ਲਿਜਾਣ ਲੱਗੀ, ਲੋਕਾਂ ਆਖਿਆ, ਬਾਬੇ ਨੂੰ ਪੁੱਛ ਲਓ। ਬਾਬਾ ਕਹਿੰਦਾ ਦੋਹਾਂ ਨੂੰ ਟਾਹਲੀਆਂ ਨਾਲ ਬੰਨ੍ਹ ਦਿਓ! ਕੁੜੀ ਦੇ ਭਰਾਵਾਂ ਨੂੰ ਕਹਿੰਦਾ, ਦੋਹਾਂ ਦੀਆਂ ਲੱਤਾਂ ਚੂਰ ਕਰ ਦਿਓ। ਪੁਲਿਸ ਕਹਿੰਦੀ ਬਾਬਾ ਜੀ ਸਜ਼ਾ ਅਦਾਲਤ ਦੇਵੇਗੀ, ਬਾਬੇ ਕਿਹਾ, "ਤੁਹਾਡੀ ਸਜ਼ਾ ਨਾਲ ਜੁਰਮ ਵੱਧ ਰਹੇ ਨੇ, ਜੈਸਾ ਜੁਰਮ ਹੋਵੇ ਤੈਸੀ ਸਜ਼ਾ ਨਾਲ ਹੀ ਕੁਝ ਫ਼ਰਕ ਪੈ ਸਕਦਾ ਹੈ।

ਬਾਬੇ ਨੇ ਬੱਧੇ ਮੁੰਡਿਆਂ ਦੇ ਸਿਰਾਂ 'ਚ ਖੂੰਡਾ ਮਾਰ ਕੇ ਦੋਹਾਂ ਨੂੰ ਮਾਰ ਦਿੱਤਾ। ਥਾਣੇਦਾਰ ਕਿਹਾ ਬਾਬਾ ਜੀ! ਇਹ ਕਤਲ ਸਾਡੇ ਤੇ ਪੈ ਜਾਣਗੇ, ਬਾਬਾ ਕਹਿੰਦਾ ਨਹੀਂ ਜੀ। ਮੈਂ ਹਰ ਇੱਕ ਥਾਂ ਬਿਆਨ ਦਿਆਂਗਾ, ਇਹਨਾਂ ਜਿਵੇਂ ਬਾਲੜੀ ਰੋਲ ਕੇ ਮਾਰੀ ਸੀ ਤਿੰਵੇਂ ਮੈਂ ਦੋਵੇਂ ਮਾਰ ਦਿੱਤੇ ਨੇ।

ਬਾਬਾ ਬੱਚਿਆਂ ਨੂੰ ਰਾਤ ਦੀ ਰੋਟੀ ਬਾਰੇ ਕਹਿ ਕੇ ਪੁਲਿਸ ਨਾਲ ਚਲਾ ਗਿਆ। ਥਾਣੇਦਾਰ ਸ਼ਾਮ ਨੂੰ ਜੱਜ ਦੇ ਘਰੇ ਜਾ ਪੇਸ਼ ਕੀਤਾ। ਗੱਲ ਸੁਣ ਕੇ ਜੱਜ ਨੇ ਕਿਹਾ ਸਵੇਰੇ ਕਚੈਹਰੀ ਪੇਸ਼ ਕਰੋ! ਚਿੱਟੇ ਕੱਪੜੇ ਖੁੱਲਾ ਦਾਹੜਾ ਭਰਵਾਂ ਪੂਰਾ ਕੱਦ ਨਿਰਭੈ ਸ਼ਖ਼ਸੀਅਤ ਵੇਖ ਮੁਤਾਸਰ ਹੋਇਆ ਜੱਜ ਕਹਿੰਦਾ, "ਕਿਤੇ ਨਹੀਂ ਜਾਂਦਾ, ਦਿਨੇਂ ਵੇਖਾਂਗੇ।"

ਦੂਜੇ ਦਿਨ ਬਾਬੇ ਮਗਰ ਹਮਾਇਤੀਆਂ ਦੀ ਲੰਮੀ ਲਾਮ ਡੋਰੀ ਵੇਖ ਹੁਕਮ ਹੋਇਆ, "ਬਾਬਾ ਕੱਲਾ ਈ ਅੰਦਰ ਆਵੇ।" ਥਾਣੇਦਾਰ ਹਥਕੜੀ ਲਾਈ ਬਾਬੇ ਨੂੰ ਅੰਦਰ ਲੈ ਆਇਆ, ਦੋ ਮੁੰਡੇ ਕੁੜੀਆਂ ਲੱਗੀਆਂ ਵੀ ਪੇਸ਼ ਕੀਤੇ ਗਏ।

ਜੱਜ "ਹਾਂ ਬਾਬਾ ਜੀ ਤੁਸੀਂ ਆਪਣੇ ਬਚਾ ਵਾਸਤੇ ਕੀ ਕਹਿਣਾ ਚਾਹੋਗੇ?"

ਬਾਬਾ ਜੀ "ਪਹਿਲਾਂ ਮਰੀ ਕੁੜੀ ਦੇ ਭਰਾਵਾਂ ਨੂੰ ਛੱਡ ਦਿੱਤਾ ਜਾਇ-ਕਿਓਂ ਜੋ ਏਹਨਾਂ ਦਾ ਕੋਈ ਕਸੂਰ ਨਹੀਂ ਇਹਨਾਂ ਤਾਂ ਮੇਰੇ ਕਹਿਣ ਤੇ ਹੀ ਓਹਨਾਂ ਨੂੰ ਦੋ-ਦੋ ਚੋਟਾਂ ਮਾਰੀਆਂ ਸਨ, ਕੰਮ ਤੇ ਸਾਰਾ ਮੇਰਾ ਈ ਏ।"

ਜੱਜ-ਬਾਬਾ ਜੀ! ਤੁਹਾਡੇ ਇਸ ਤਰ੍ਹਾਂ ਦੇ ਬਿਆਨ ਤੁਹਾਨੂੰ ਕੋਈ ਸਖ਼ਤ ਸਜ਼ਾ ਦੁਆ ਸਕਦੇ ਹਨ ਥੋੜਾ ਜਿਹਾ ਵੱਲ ਕੀਤਿਆਂ ਕੁਝ ਬਚਾ ਹੋ ਸਕਦਾ ਹੈ।

ਬਾਬਾ-ਨਾ ਹੀਂ ਜੱਜ ਸਾਹਿਬ! ਇੱਕ ਤੇ ਮੈਨੂੰ ਵੱਲ ਕਰਨ ਦੀ ਜਾਂਚ ਈ ਨਹੀਂ ਦੂਸਰੇ ਸਖ਼ਤ ਸਜ਼ਾ ਦੱਸੋ ਤਾਂ ਭਲਾ ਕੀ ਹੋ ਸਕਦੀ ਏ।

ਜੱਜ ਉਮਰ ਕੈਦ ਜਾਂ ਫਾਂਸੀ ਵੀ।

ਬਾਬਾ-ਫਾਂਸੀ ਦੇ ਦਿਓ ਤਾਂ ਤੁਹਾਡਾ ਸ਼ੁਕਰ ਗੁਜ਼ਾਰ ਹੋਵਾਂਗਾ, ਕਿਓਂ ਜੋ ਮੈਂ 80 ਵਰ੍ਹੇ ਜ਼ਿੰਦਗੀ ਬੜੀ ਮੌਜ ਨਾਲ ਜੀ ਲਈ ਏ ਫਾਂਸੀ ਦੋ ਚਾਰ ਮਿੰਟਾਂ ਦਾ ਕੰਮ ਹੈ। ਇੰਜ ਬਿਨਾਂ ਬੀਮਾਰੀ ਗੋਡੇ ਰਗੜਨੋਂ ਬਚ ਕੇ ਚਲੇ ਜਾਣਾ ਬੜਾ ਸੌਖਾ ਹੈ। ਹਾਂ ਉਮਰ ਕੈਦ ਮੈਨੂੰ ਨਹੀਂ ਮੇਰੇ ਬੱਚਿਆਂ ਨੂੰ ਹੋ ਜਾਣੀਂ ਏਂ, ਕਿਓਂ ਜੋ ਕਿੰਨਾਂ ਚਿਰ ਮੈਂ ਜੇਲ੍ਹ ਵਿਚ ਰਿਹਾ ਮੇਰਾ ਅੰਨ ਪਾਣੀ ਘਰੋਂ ਔਂਦਾ ਰਹੇਗਾ। ਤੇ ਇਹ

ਕੰਮ ਕੀ ਕਰਨਗੇ।

ਜੱਜ-ਦੋ ਚਿੱਤਾ ਜਿਹਾ ਹੋ ਕੇ ਦਸ ਦਿਨਾਂ ਦੀ ਤਰੀਕ ਪਾਂਦਾ ਹੋਇਆ ਹੱਛਾ ਬਾਬਾ ਜੀ। ਅਗਲੀ ਤੀਕ ਤੱਕ ਸੋਚ ਲਓ!

ਬਾਬਾ-ਨਹੀਂ ਜੱਜ ਸਾਹਿਬ। ਤ੍ਰੀਕਾਂ-ਸ੍ਰੀਕਾਂ ਨਾਂ ਪਾਓ। ਮੈਂ ਕੋਈ ਵਕੀਲ ਨਹੀਂ ਕੀਤਾ ਨਾ ਕਰਨਾ ਹੈ-ਇਹ ਕੰਮ ਤੇ ਜਿਵੇਂ ਨਿਬੜਦਾ ਏ, ਛੇਤੀ ਨਿਬੇੜਾ ਕਰੋ।

ਜੱਜ-ਕੁਝ ਸੋਚਦਾ ਹੋਇਆ, ਠੀਕ ਏ ਕੱਲ ਨੂੰ ਆਓ। ਅਗਲੇ ਦਿਨ ਸ਼ੈਸ਼ਨ ਜੱਜ ਸਣੇਂ ਜ਼ਿਲੇ ਦੇ ਤਿੰਨੇ ਜੱਜ ਬੈਠੇ ਸਨ, ਬਾਬੇ ਦੇ ਪੇਸ਼ ਹੋਦਿਆਂ ਈ ਸ਼ੇਸ਼ਨ ਪੁੱਛਦੈ, ਬਾਬੇ ਦਾ ਵਕੀਲ, ਬਾਬਾ ਕਹਿੰਦੈ-ਵਕੀਲ ਝੂਠ ਬੋਲ ਕੇ ਬੰਦੇ ਨੂੰ ਛੁਡਾਣ ਵਾਸਤੇ ਹੋਂਦੇ ਨੇ-ਮੈਂ ਨਾਂ ਝੂਠ ਬੋਲਾਂ-ਨਾਂ ਰਿਐਤ ਮੰਗਾਂ।

ਸੇਸ਼ਨ- ਬਾਬਾ ਜੀ! ਤੁਹਾਨੂੰ ਕਾਨੂੰਨ ਹੱਥ ਵਿਚ ਨਹੀਂ ਸੀ ਲੈਣਾ ਚਾਹੀਦਾ।

ਬਾਬਾ ਰੋਹ ਵਿਚ ਔਂਦਾ ਹੋਇਆ, ਜੱਜ ਸਾਹਿਬ ਦਿੱਲੀ ਵਿਚ ਛੇ ਸੱਤ ਮੁੰਡਿਆਂ ਪੜ੍ਹੀ ਲਿਖੀ ਜਵਾਨ ਲੜਕੀ ਜਿਵੇਂ ਰੋਲ ਕੇ ਮਾਰੀ ਏ-ਸਾਰੀ ਦੁਨੀਆਂ ਜਾਣਦੀ ਏ। ਤੁਹਾਡੇ ਕਾਨੂੰਨ ਓਹਨਾਂ ਨੂੰ ਕੀ ਆਖਿਐ ਵਿਚੋਂ ਇਕ ਨੂੰ ਨਬਾਲਗ ਆਖ ਕੇ ਛੋਟ ਦੇ ਦਿੱਤੀ ਏ, ਬਾਕੀ ਮੁੰਡੇ ਜੇਲ੍ਹ ਵਿਚ ਖੜ ਬਿੱਲੀਆਂ ਖੇਡਦੇ ਪਏ ਨੇ,

ਸ਼ਿਸ਼ਨ-ਬਾਬਾ ਜੀ! ਤੁਸੀਂ ਬਿਆਨਾਂ ਵਿੱਚ ਥੋੜਾ ਬਦਲਾਵ ਕਰਕੇ ਸਜ਼ਾ ਤੋਂ ਬਚ ਸਕਦੇ ਓ!

ਬਾਬਾ-ਜੱਜ ਸਾਹਿਬ! ਤੁਸੀਂ ਮੇਰੇ ਬਿਆਨ ਲੈ ਕੇ ਹਾਈ ਕੋਟ ਸੁਪਰੀਮ ਹਾਈ ਕੋਰਟ ਚਲੇ ਜਾਓ-ਮੈਨੂੰ ਜੋ ਸਜ਼ਾ ਮਿਲੇ ਆ ਕੇ ਦੱਸ ਦਿਓ ਮੈਂ ਹਾਜ਼ਰ ਹਾਂ-ਕੋਈ ਉਜ਼ਰ ਨਹੀਂ ਕਰਾਂਗਾ-ਮੈਂ ਨਾਮਧਾਰੀਆਂ ਸਾਰੀ ਜ਼ਿੰਦਗੀ ਨਾ ਝੂਠ ਬੋਲਿਐ ਅਤੇ ਨਾਂ ਹੀ ਬੋਲਾਂਗਾ।

***

# ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਛੋੜੇ ਦਾ ਗੀਤ

ਜੁੱਗਾਂ ਦੇ ਸਮਾਨ ਸਾਡਾ ਲੰਘਦਾ ਏ ਹਰ ਪਲ ਗੁਰੂ ਜਗਜੀਤ ਦੇ ਬਗੈਰ।
ਕਿਸੇ ਕੋਸੇ ਹੰਝੂਆਂ ਦੀ ਆਉਂਦੀ ਏ ਸੌਗਾਤ ਦੇਣ ਯਾਦ ਪਾ ਕੇ ਦਿਲਾਂ ਵਿਹੜੇ ਪੈਰ।
ਜੁੱਗਾਂ ਦੇ ਸਮਾਨ ---------
ਤੁਰ ਜਾਣਾ ਹੋਵੇ ਇੰਜ ਛੱਡ ਕੇ ਪ੍ਰੇਮੀਆਂ ਨੂੰ ਏਨਾ ਵੀ ਪਿਆਰ ਨਹੀਂਓਂ ਪਾਈਦਾ।
ਜਦੋਂ ਤੇਰੇ ਦੀਦ ਦੀ ਸਤਾਵੇ ਭੁੱਖ ਦਾਤਿਆ ਵੇ ਹਉਕਿਆਂ ਦਾ ਰੁੱਗ ਭਰ ਖਾਈਦਾ।
ਤੇਰੀ ਖੈਰ ਮੰਗਦੇ ਰਹੇ ਤੈਥੋਂ ਝੋਲੀ ਅੱਡ ਅੱਡ ਕੈਸਾ ਸਾਨੂੰ ਪਾ ਗਿਓਂ ਤੂੰ ਖੈਰ
ਜੁੱਗਾਂ ਦੇ ਸਮਾਨ -----------
ਚਰਨ ਛੁਹਾ ਕੇ ਖੇੜ ਗਿਓਂ ਗੁਲਜ਼ਾਰਾਂ ਦਾਤਾ ਜਿੱਥੇ ਵੇਖੀ ਭੁੱਜਦੀ ਸੀ ਭੰਗ ਵੇ
ਦੇ ਗਿਓਂ ਬਹਾਰਾਂ ਅੱਜ ਤੇਰੇ ਤੋਂ ਬਗੈਰ ਉਹਦੇ ਫਿੱਕੇ ਫਿੱਕੇ ਲੱਗਦੇ ਨੇ ਰੰਗ ਵੇ
ਜਿੰਨ੍ਹਾ ਅੱਖੀਆਂ 'ਚ ਤੇਰੀ ਵੱਸੀ ਸੀ ਨੁਹਾਰ ਅੱਜ ਕੋਸੇ ਕੋਸੇ ਹੰਝੂ ਰਹੇ ਨੀ ਤੈਰ
ਜੁੱਗਾਂ ਦੇ ਸਮਾਨ -------------
ਉੱਠਦੀ ਏ ਸੰਗਤਾਂ ਦੇ ਸੀਨਿਆਂ 'ਚੋਂ ਚੀਸ ਜਦੋਂ ਬਿਰਹਾ ਉਲੰਬਾ ਬਣ ਸਾੜਦਾ
ਅਜੇ ਤੀਕ ਘਟਿਆ ਨਾ ਸੇਕ ਵੇ ਫ਼ਿਜ਼ਾਵਾਂ ਵਿੱਚੋਂ ਦਾਤਾ ਤੇਰੇ ਹਿਜ਼ਰਾਂ ਦੇ ਹਾੜ ਦਾ
ਬਾਜਵਾ ਵਿਯੋਗ ਤੇਰਾ ਸੀਨਿਆਂ ਚ ਠਹਿਰ ਗਿਆ ਸਮਾ ਭਾਵੇਂ ਸੱਕਿਆ ਨਾ ਠਹਿਰ
ਜੁੱਗਾਂ ਦੇ ਸਮਾਨ ----------

*ਲਖਵਿੰਦਰ ਸਿੰਘ ਬਾਜਵਾ*
*ਜਗਜੀਤ ਨਗਰ (ਹਰੀ ਪੁਰਾ )*
*ਸਿਰਸਾ, ਹਰਿਆਣਾ*



# ਅਨਜਾਣ ਇੱਕ ਬਹੁਪੱਖੀ ਵਿਦਵਾਨ

*-ਐਚ. ਐਸ. ਹੰਸਪਾਲ*

ਨਾਮਧਾਰੀ ਪੰਥ ਦੇ ਇਤਿਹਾਸ ਨੂੰ ਪ੍ਰਚਾਰਨ ਤੇ ਪ੍ਰਸਾਰਨ ਵਿੱਚ ਪ੍ਰੋ. ਤਾਰਾ ਸਿੰਘ ਅਨਜਾਣ ਦਾ ਨਿਵੇਕਲਾ ਸ਼ਲਾਘਾ ਭਰਪੂਰ ਅੰਦਾਜ਼ ਸੀ। ਬਹੁਤੇ ਵਖਾਵੇ ਵਿੱਚ ਉਹਨਾਂ ਦਾ ਵਿਸ਼ਵਾਸ ਨਹੀਂ ਸੀ। ਉਹਨਾਂ ਦੇ ਇਸ ਸੰਸਾਰ ਤੋਂ ਚਲੇ ਜਾਣ ਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਸੰਸਾਰ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਦੱਸਿਆ। ਮੈਨੂੰ ਵੀ ਨਿਜੀ ਤੌਰ ਤੇ ਉਹਨਾਂ ਦੇ ਜਾਣ ਦੀ ਬਹੁਤ ਵੱਡੀ ਘਾਟ ਹਮੇਸ਼ਾ ਮਹਿਸੂਸ ਹੁੰਦੀ ਰਹੇਗੀ।



ਅਨਜਾਣ ਜੀ ਨੇ 'ਸਤਿਜੁਗ' ਵਿਚ ਵੱਖ-ਵੱਖ ਵਿਸ਼ਿਆਂ 'ਤੇ ਗੁਰਬਾਣੀ ਤੇ ਆਧਾਰਿਤ ਬਹੁਤ ਲੇਖ ਲਿਖੇ, ਜੋ ਪਾਠਕਾਂ ਲਈ ਸਿਖਿਆ ਦਾ ਇੱਕ ਪ੍ਰੇਰਣਾ ਸਰੋਤ ਬਣੇ ਰਹੇ। ਸਤਿਗੁਰੂ ਸਾਹਿਬਾਨਾਂ ਦੀਆ ਜੀਵਨੀਆਂ, ਨਾਮਧਾਰੀ ਇਤਿਹਾਸ, ਹੁਕਮਨਾਮੇ ਆਦਿ ਛਪਾਉਣ ਵਿੱਚ ਆਪਣਾ ਭਰਪੂਰ ਸਹਿਯੋਗ ਦਿੱਤਾ।

ਇਹਨਾਂ ਆਪਣੀ ਕਿਤਾਬ 'ਵਾਰ ਸ੍ਰੀ ਭਗਉਤੀ ਜੀ ਕੀ' ਵਿੱਚ ਸਿਰਫ਼ ਧਾਰਮਿਕ ਜਾਂ ਪੰਥਕ ਗੱਲ ਹੀ ਨਹੀ ਬਲਕਿ ਸਮਾਜਿਕ, ਰਾਜਨੈਤਿਕ, ਸਾਹਿਤਕ, ਕਾਵਿਕ, ਸਦਾਚਾਰਕ ਨਜ਼ਰੀਏ ਤੋਂ ਵੀ ਭਰਪੂਰ ਗਲ ਕੀਤੀ ਹੈ। ਭਾਸ਼ਾ ਵੀ ਐਸੀ ਸੌਖੀ ਤੇ ਸਰਲ ਵਰਤੀ ਜਿਹੜੀ ਸ਼ਬਦਕੋਸ਼ ਖੋਲ੍ਹੇ ਬਿਨਾਂ ਹੀ ਸੌਖੀ ਸਮਝ ਆ ਜਾਏ। ਪੰਜਾਬੀ ਦੀ ਤਰੱਕੀ ਲਈ ਪੰਜਾਬੀ ਨੂੰ ਪਹਿਲੇ ਨੰਬਰ ਦਾ ਦਰਜਾ ਹਾਸਿਲ ਕਰਵਾਉਣ ਵਿਚ ਉਹਨਾਂ ਕੋਈ ਕਮੀ ਨਹੀਂ ਛੱਡੀ। ਹਰ ਲੋੜੀਂਦਾ ਕਦਮ ਚੁਕਿਆ ਤੇ ਇਕ ਅਹਿਮ ਰੋਲ ਅਦਾ ਕੀਤਾ।

1991 ਵਿੱਚ ਅਨਜਾਣ ਜੀ SCERT (State Council of Educational Research of Training, Delhi) ਵਿਚ ਲੈਕਚਰਾਰ ਲਗ ਗਏ। ਇੱਥੇ ਰਹਿੰਦਿਆਂ ਅਧਿਆਪਕਾਂ ਤੇ ਪ੍ਰਿਸੀਪਲਾਂ ਲਈ ਟ੍ਰੇਨਿੰਗ ਪ੍ਰੋਗਰਾਮ ਕਰਵਾਏ, ਪਾਠਕ੍ਰਮ (Curriculum) ਬਣਵਾਏ, CBSE (Central Board of Secondary Education) ਲਈ ਪਾਠ-ਪੁਸਤਕਾਂ ਤਿਆਰ ਕੀਤੀਆਂ, ਪਬਲੀਕੇਸ਼ਨ ਅਫਸਰ ਵਜੋ ਪੜ੍ਹਣ-ਪੜ੍ਹਾਣ ਲਈ ਹੋਰ ਸਮਗਰੀ ਛਪਵਾਈ। 1991 ਵਿਚ ਸਤਿਜੁਗ ਸ੍ਰੀ ਜੀਵਨ ਨਗਰ ਤੋਂ ਦਿੱਲੀ ਆ ਗਿਆ ਜਿਸ ਨਾਲ ਅਨਜਾਣ ਜੀ ਦਾ ਲਿਖਣ ਪੜ੍ਹਣ ਦਾ ਰੁਝੇਵਾਂ ਹੋਰ ਵਧ ਗਿਆ। ਸਤਿਜੁਗ ਲਈ ਹਰ ਹਫਤੇ ਲੇਖ ਲਿਖਣਾ, ਸਮੇਂ-ਸਮੇਂ ਰਿਪੋਰਟਾਂ ਲਿਖਣੀਆਂ, ਸਲਾਨਾ ਬਸੰਤ ਅੰਕ ਕੱਢਣਾ, ਪਾਠ ਪੁਸਤਕਾਂ ਦਾ ਕੰਮ, ਨੌਕਰੀ ਆਦਿ ਦੇ ਅਨੇਕਾਂ ਹੀ ਰੁਝੇਵਿਆਂ ਦੇ ਬਾਵਜੂਦ ਅਨਜਾਣ ਜੀ ਨਾ ਅੱਕਦੇ ਨਾ ਥੱਕਦੇ। ਪੰਜਾਬੀ ਪੜ੍ਹਣ-ਪੜ੍ਹਾਣ ਲਈ ਸਾਹਿਤ ਤੇ ਖਾਸ ਕਰਕੇ ਨਾਮਧਾਰੀ ਸਾਹਿਤ ਦੀ ਸੇਵਾ ਲਈ ਸਦਾ ਤਿਆਰ ਰਹਿੰਦੇ। ਯੂ.ਕੇ. , ਆਇਰਲੈਂਡ, ਥਾਈਲੈਂਡ ਵਿਚ ਉਹਨਾਂ ਨੇ ਪੰਜਾਬੀ ਪੜ੍ਹਾਉਣ ਦੀ ਸੇਵਾ ਨਿਭਾਈ। ਅੱਖਾਂ ਦੀ ਘੱਟਦੀ ਜੋਤ ਦੇ ਬਾਵਜੂਦ ਕਈ ਲੇਖ ਤੇ ਕਈ ਕਿਤਾਬਾਂ ਲਿਖੀਆਂ ਤੇ ਲਿਖਵਾਈਆਂ। ਖੁਦ ਹਮੇਸ਼ਾ ਖੁਸ਼ ਰਹਿੰਦੇ, ਅਗਾਂਹ ਵਧੂ ਸੋਚ ਰਖਦੇ ਤੇ ਹੋਰਨਾਂ ਨੂੰ ਸਦਾ ਪ੍ਰੇਰਣਾ ਦਿੰਦੇ।

ਅਨਜਾਣ ਜੀ ਦੀ ਪੁਸਤਕ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' (Satguru Ram Singh & Kuka Movement) ਜੋ ਭਾਰਤ ਸਰਕਾਰ ਨੇ ਛਾਪੀ ਉਸ ਦੀ ਬੜੀ ਸਰਾਹਨਾ ਹੋਈ। ਉਹਨਾਂ ਦਰਜਨਾਂ ਕਿਤਾਬਾਂ ਛਪਵਾਈਆ ਜੋ ਪ੍ਰਸੰਸਾ ਦੇ ਯੋਗ ਹਨ। ਉਹਨਾਂ ਦੇ ਸਦੀਵੀਂ ਵਿਛੋੜਾ ਦੇਣ ਦੇ ਬਾਵਜੂਦ ਉਹਨਾਂ ਦਾ ਪ੍ਰਭਾਵ ਖੇਤਰ ਹੋਰ ਵੱਧਿਆ ਹੈ ਅਤੇ ਆਪਣੀ ਲਿਖਤਾਂ ਰਾਹੀਂ ਉਹ ਹਮੇਸ਼ਾ ਜਿਉਂਦੇ ਰਹਿਣਗੇ।

ਆਪਣੇ ਜੀਵਨ ਦੇ 75 ਕੁ ਸਾਲ ਦੇ ਸਫ਼ਰ ਵਿੱਚ ਉੱਚੇ ਨੀਵੇਂ ਰਾਹੋਂ ਲੰਘਦਿਆਂ, ਗਰਮ-ਸਰਦ ਰੁੱਤਾਂ ਨੂੰ ਮਹਿਸੂਸ ਕਰਦਿਆਂ ਜੋ ਪੜ੍ਹਿਆ ਸੁਣਿਆ ਉਹਦੀ ਅਭਿਵਿਅਕਤੀ ਉਹਨਾਂ ਦੀਆਂ ਇਹ ਲਿਖਤਾਂ ਹਨ। ਆਪਣੀ ਬੋਲੀ ਤੇ ਸਭਿਆਚਾਰ ਨਾਲ ਜੁੜੇ ਰਹਿਣਾ ਅਤੇ ਗੁਰਸਿੱਖੀ ਜੀਵਨ ਜਾਚ ਨਾਲ ਜੀਉਣਾ ਸਾਡੇ ਜੀਵਨ ਦੇ ਵਿਚ ਆਉਣ ਵਾਲੇ ਕਿਸੀ ਵੀ ਖਲਾਅ ਨੂੰ ਪੂਰ ਕੇ ਸੰਤੁਸ਼ਟੀ-ਸਹਿਜ-ਅਨੰਦ-ਪਰਮਾਨੰਦ ਵਲ ਲਿਜਾ ਸਕਦੇ ਹਨ। ਆਉਣ ਵਾਲੀਆਂ ਪੀੜ੍ਹੀਆ ਲਈ, ਮਨੁੱਖਤਾ ਲਈ ਇਹੀ ਅਨਜਾਣ ਜੀ ਦਾ ਫਲਸਫਾ ਸੀ ਇਹ ਹੀ ਉਹਨਾਂ ਦਾ ਦਰਸ਼ਨ ਹੈ।

'ਨਾਮਧਾਰੀ ਨਿਤਨੇਮ' ਬਾਣੀਆਂ ਦਾ ਸੰਗ੍ਰਿਹ ਬਹੁਤ ਸਮੇਂ ਤੋਂ ਛਪਦਾ ਆ ਰਿਹਾ ਹੈ। ਜਿਸ ਦੇ ਸ਼ੁਰੂ ਵਿੱਚ ਭੂਮਿਕਾ ਛਪਦੀ ਹੈ। ਇੱਕ ਸਮੇਂ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੇ ਤਿੰਨ ਜਾਂ ਚਾਰ ਸਜਣਾਂ, ਵਿਦਵਾਨਾਂ ਨੂੰ ਭੂਮਿਕਾ ਲਿਖਣ ਲਈ ਹੁਕਮ ਕੀਤਾ। ਸਾਰਿਆਂ ਨੇ ਆਪਣੀਆਂ ਆਪਣੀਆਂ ਲਿਖਤਾਂ ਲਿਖ ਕੇ ਪੇਸ਼ ਕੀਤੀਆਂ। ਅਨਜਾਣ ਜੀ ਨੇ ਵੀ ਭੂਮਿਕਾ ਲਿਖੀ ਅਤੇ ਸ੍ਰੀ ਸਤਿਗੁਰੂ ਜੀ ਨੂੰ ਝਕਦਿਆਂ ਝਕਦਿਆਂ ਪੇਸ਼ ਕੀਤੀ। ਸੱਚੇ ਪਾਤਸ਼ਾਹ ਜੀ ਨੇ ਸਾਰਿਆਂ ਵਿਦਵਾਨਾਂ ਦਵਾਰਾ ਲਿਖੀਆਂ ਭੂਮਿਕਾਵਾਂ ਖੁਦ ਵਾਚੀਆਂ ਅਤੇ ਅਨਜਾਣ ਜੀ ਦੀ ਲਿਖੀ ਪਰਵਾਨ ਕੀਤੀ ਜਿਹੜੀ ਗੁਟਕੇ ਦੀਆਂ ਕਈ ਐਡੀਸ਼ਨਾਂ ਵਿੱਚ ਛਪਦੀ ਰਹੀ।

ਸਤਿਗੁਰੂ ਉਦੈ ਸਿੰਘ ਜੀ ਫੁਰਮਾਉਂਦੇ ਹੁੰਦੇ ਹਨ ਕਿ ਅਨਜਾਣ ਜੀ ਦੀਵਾਨ ਵਿੱਚ ਮੱਥਾ ਟੇਕ ਕੇ ਅਡੋਲ ਕਿਤੇ ਪਿੱਛੇ ਜਾ ਕੇ ਬੈਠ ਜਾਂਦੇ ਸਨ। ਜੇ ਉਹਨਾਂ ਨਾਲ ਕੋਈ ਗੱਲ ਕਰਨੀ ਹੋਵੇ ਤਾਂ ਪ੍ਰਬੰਧਕਾਂ ਨੂੰ ਲਭਣਾ ਪੈਂਦਾ ਸੀ ਕਿ ਕਿੱਥੇ ਬੈਠੇ ਹਨ। ਬੜੇ ਸਰਲ ਤੇ ਸਾਦਾ ਸੁਭਾਵ ਦੇ ਮਾਲਕ ਸਨ ਅਨਜਾਣ ਜੀ।

ਬਹੁਤ ਥੋੜੇ ਸੱਜਣਾਂ ਨੂੰ ਸ਼ਾਇਦ ਇਹ ਪਤਾ ਹੋਵੇਗਾ ਕਿ ਬਹੁਤ ਲੰਮਾ ਸਮਾਂ ਅਨਜਾਣ ਜੀ CBSE ਦੇ ਪੰਜਾਬੀ ਪਾਠਕ੍ਰਮ ਦੇ ਪ੍ਰਬੰਧਕ ਰਹੇ ਹਨ। ਦਸਵੀਂ ਤੇ ਬਾਰ੍ਹਵੀਂ ਦੇ CBSE ਦੇ ਪੰਜਾਬੀ ਦੇ Examination Papers ਦੇ ਮੁਖੀ ਰਹੇ। ਇਹਨਾਂ ਦੇ ਹਸਤਾਖਰ ਹੇਠ ਹੀ ਪਰਚੇ ਛਪਦੇ ਸਨ। ਨਾਮਧਾਰੀ ਪੰਥ ਲਈ ਬੜੇ ਮਾਣ ਵਾਲੀ ਗੱਲ ਹੈ, ਪਰ ਅਨਜਾਣ ਜੀ ਨੇ ਕਦੇ ਇਸ ਗੱਲ ਦਾ ਨਾਂ ਮਾਣ ਕੀਤਾ ਤੇ ਨਾਂ ਹੀ ਬਖਾਨ ਕੀਤਾ।

ਵਿਸ਼ਵ ਪੰਜਾਬੀ ਕਾਨਫ਼ਰੰਸ ਕਰਨ ਕਰਾਉਣ ਵਿੱਚ ਅਖੀਰ ਤੱਕ ਉਹ ਮੇਰੇ ਪ੍ਰੇਰਣਾ ਸਰੋਤ ਰਹੇ।

---

# ਝੁੱਗੀ ਦੀ ਪੁਕਾਰ

**ਭੁਪਿੰਦਰ ਉਸਤਾਦ**

ਮੈਂ ਮਜ਼ਦੂਰ ਪਰਿਵਾਰ ਦੀ ਝੁੱਗੀ ਹਾਂ, ਬਣਾਇਆ ਮੈਨੂੰ ਕੱਖ ਕਾਨੇ ਲਾਕੇ,
ਭੁੱਲ ਜਾਂਦੇ ਮਾਲਕ ਨੂੰ ਦੁੱਖ ਦਰਦ ਸਾਰੇ, ਜਦੋਂ ਬੀਵੀ ਸੁਆਗਤ ਕਰੇ ਮੁਸਕੁਰਾਕੇ।

ਆਲਾ ਦੁਆਲਾ ਖੁੱਲਾ ਸੀ, ਰੌਣਕ ਲਾਈ ਸੀ, ਰੁੱਖਾਂ ਨੇ ਮੇਰੇ ਚਾਰੇ ਪਾਸੇ,
ਕੁਦਰਤ ਨੇ ਵਿਛਾਈ ਸੀ ਚਾਦਰ ਘਾਹ ਦੀ, ਵਿਚ ਰੰਗ ਬਿਰੰਗੇ ਫ਼ੁੱਲ ਪਾ ਕੇ।

ਰੋਜ਼ ਸਵੇਰੇ ਸੂਰਜ ਕਰਦਾ ਸੀ ਆਦਾਬ, ਮੇਰੇ ਵਿਹੜੇ ਵਿਚ ਆਕੇ
ਮੁਬਾਰਕ ਹੋਵੇ ਨਵੀਂ ਸਵੇਰ, ਨਿੱਤ ਕਹਿੰਦਾ ਸੀ ਉਹ ਮੁਸਕੁਰਾਕੇ।

ਸਾਰਾ ਦਿਨ ਮੇਰੇ ਖੁੱਲੇ ਵਿਹੜੇ, ਆਉਂਦੇ ਸਨ ਪੰਛੀ ਰੰਗ ਬਰੰਗੇ,
ਪਹਿਲਾਂ ਪਾਉਂਦੇ ਉਹ ਧਮਾਲ, ਉੱਡ ਜਾਂਦੇ ਫਿਰ, ਮੇਰੇ ਨਾਲ ਉਹ ਗੱਲਾਂ ਕਰਕੇ।

ਸ਼ਾਮ ਨੂੰ ਜਾਣ ਲੱਗਦਾ ਸੀ ਜਦ, ਸੂਰਜ ਆਪਣੇ ਘਰ ਨੂੰ ਥੱਕਾ ਹਾਰਾ,
ਤਾਂ ਵੀ ਕਹਿਕੇ ਜਾਂਦਾ ਸੀ ਸ਼ੱਬਾ-ਖੈਰ, ਉਹ ਮੈਨੂੰ ਹੱਥ ਹਿਲਾਕੇ।

ਲੋਕਾਂ ਕੋਲੋਂ ਸਹਿ ਨਾ ਹੋਈ, ਮੇਰੇ ਵਿਹੜੇ ਦੀ ਖੁਸ਼ਹਾਲੀ,
ਉਨ੍ਹਾਂ ਕੰਧਾਂ ਉੱਚੀਆਂ ਕਰ ਦਿੱਤੀਆਂ, ਮੇਰੇ ਚਾਰ ਚੁਫੇਰੇ।

ਉਹ ਕੰਧਾਂ ਬਣਕੇ ਮੰਜ਼ਲਾਂ, ਆਸਮਾਨ ਛੂਹਣ ਲੱਗੀਆਂ,
ਉਨ੍ਹਾਂ ਮੰਜ਼ਲਾਂ ਨੇ ਕਰ ਦਿੱਤਾ ਘੁੱਪ ਹਨੇਰਾ, ਮੇਰੇ ਵਿਹੜੇ।

ਮੇਰੇ ਆਲੇ ਦੁਆਲਿਓਂ ਰੁੱਖ ਵੀ ਵੱਢ ਦਿੱਤੇ ਖੁਦਗਰਜਾਂ
ਸੁਣਦਾ ਸੀ ਸੰਗੀਤ, ਝੂਮਦੇ ਸਨ ਪੱਤੇ ਜਦ ਨਾਲ ਹਵਾ ਦੇ।

ਕੁਝ ਲੋਕਾਂ ਦੀ ਖ਼ੁਦਗ਼ਰਜ਼ੀ ਸੋਚ ਨੇ, ਸਭ ਕੁਝ ਨਰਕ ਬਣਾ ਦਿੱਤਾ।
ਮੇਰੇ ਆਲੇ-ਦੁਆਲੇ ਰਹਿੰਦਾ ਹੁਣ ਹਨੇਰਾ, ਉੱਚੀਆਂ ਕੰਧਾਂ ਕਰਕੇ।

ਸੂਰਜ, ਪੰਛੀ, ਹਵਾ ਦੇ ਬੁਲ੍ਹੇ, ਮੇਰੇ ਵਿਹੜੇ ਆਉਣੋ ਹਟ ਗਏ,
ਵਕਤ ਨੇ ਬਿਠਾ ਦਿੱਤਾ ਮੈਨੂੰ, ਹਨੇਰੇ ਦੀ ਬੁੱਕਲ ਵਿਚ ਲੁਕਾ ਕੇ।

***

# ਸੱਜਰੀ ਪੂਰੇ ਦੀ ਵਾ: ਤਾਹਿਰਾ ਸਰਾ



*-ਗੁਰਭਜਨ ਗਿੱਲ*

ਪਿਛਲੇ ਕੁਝ ਸਾਲਾਂ ਤੋਂ ਮੇਰੀ ਦਿਲਚਸਪੀ ਕਿਤਾਬਾਂ ਤੋਂ ਬਾਹਰਲੇ ਸਮਰੱਥ ਕਵੀ ਲੱਭਣ ਵਿੱਚ ਵਧੀ ਹੋਈ ਹੈ।
ਅਖ਼ਬਾਰਾਂ, ਰੇਡੀਓ, ਟੀ ਵੀ , ਯੂ ਟਿਊਬ ਜਾਂ ਸੋਸ਼ਲ ਮੀਡੀਆ ਰਾਹੀਂ ਕਿਤੇ ਕੋਈ ਸੱਜਰੀ ਸਤਰ ਲੱਭ ਜਾਵੇ ਤਾਂ ਮੈਨੂੰ ਕੁਝ ਹੋ ਜਾਂਦਾ ਹੈ।



ਦਿਲ ਕਰਦੈ, ਇਸ ਸੱਜਰੇ ਕਲਾਮ ਨੂੰ ਪਿਆਰ ਦਿਆਂ। ਲੱਭ ਲਭਾ ਕੇ ਸ਼ਬਦ ਸਾਂਝੇ ਕਰਦਾ ਹਾਂ।
ਜੇ ਸਿਰਜਕ ਮਰਦ ਹੋਵੇ ਤਾਂ ਸੌਖਾ ਰਹਿੰਦੈ ਪਰ ਜੇ ਔਰਤ ਹੋਵੇ ਤਾਂ ਝਿਜਕ ਬਣੀ ਰਹਿੰਦੀ ਹੈ।
ਅਚਨਚੇਤ ਸੰਪਰਕ ਜੁੜ ਜਾਵੇ ਤਾਂ ਸ਼ਲਾਘਾ ਕਰਨੋਂ ਨਹੀਂ ਰਹਿੰਦਾ।
ਪਿਛਲੇ ਤਿੰਨ ਚਾਰ ਮਹੀਨਿਆਂ ਤੋਂ ਮੈਂ ਪਾਕਿਸਤਾਨ ਦੇ ਜ਼ਿਲ੍ਹਾ ਸ਼ੇਖ਼ੂਪੁਰਾ ਦੀ ਤਹਿਸੀਲ ਮੰਡੀ ਢਾਬਾਂ ਸਿੰਘ ਚ ਵੱਸਦੀ ਸ਼ਾਇਰਾ ਤਾਹਿਰਾ ਸਰਾ ਦੀਆਂ ਕਵਿਤਾਵਾਂ ਤੇ ਗ਼ਜ਼ਲਾਂ ਮੇਰੇ ਮਨ ਮਸਤਕ ਤੇ ਸਵਾਰ ਨੇ, ਵਸ਼ੇਸ਼ ਕਰਕੇ ਇਸ ਦਾ ਸੁਣਾਉਣ ਦਾ ਪੋਲਾ ਪੋਲਾ ਅੰਦਾਜ਼।
ਲੱਗਦੈ,ਪੌਣਾਂ ਚ ਤਰਦੀ ਹੈ, ਚੰਦਰਭੂਮੀ ਤੇ ਤੁਰਦੀ ਹੈ ਮਲਕੜੇ ਮਲਕੜੇ।
ਲਾਹੌਰ ਚ ਪੰਜਾਬੀ ਪੱਖੀ ਧਰਨੇ ਦੌਰਾਨ ਉਸ ਦੀਆਂ ਗੱਲਾਂ ਨੇ ਮੈਨੂੰ ਬੰਨ੍ਹ ਬਹਾਇਆ। ਆਪਣੇ ਆਪ ਨਾਲ ਸੱਚੇ ਹੋਣ ਲਈ ਮਾਂ ਬੋਲੀ ਬੋਲਣਾ ਕਿੰਨਾ ਜ਼ਰੂਰੀ ਹੈ, ਤੁਸੀਂ ਵੀ ਯੂ ਟਿਊਬ ਤੇ ਸੁਣਿਓ। ਉਹ ਸਰਕਾਰੀ ਪੋਲੀਟੈਕਨਿਕ ਕਾਲਿਜ ਅਧਿਆਪਕਾ ਹੈ।
ਯੂ ਟਿਊਬ ਸੋਹਣੀ ਖਿੜਕੀ ਹੈ, ਆਦਾਨ ਪ੍ਰਦਾਨ ਦੀ। ਗੱਲ ਕੀਤੀ ਅੰਬਰ ਦੇ ਆਰ ਪਾਰ ਚਲੀ ਜਾਂਦੀ ਹੈ।
ਉਹ ਲੋਕ ਸਾਹਿਤ ਦੀ ਕਿਤਾਬ ਬੋਲਦੀ ਮਿੱਟੀ ਤੋਂ ਬਾਦ ਹੁਣ ਮੌਲਿਕ ਕਾਵਿ ਪੁਸਤਕ ਸ਼ੀਸ਼ਾ ਦਾ ਪ੍ਰਕਾਸ਼ਨ ਕਰਵਾ ਰਹੀ ਹੈ।
ਇਹ ਕਿਤਾਬ ਏਧਰਲੇ ਪੰਜਾਬ ਚ ਵੀ ਜਲਦੀ ਛਪ ਰਹੀ ਹੈ।
ਤਾਹਿਰਾ ਸਰਾ ਦੀ ਮਿਸ਼ਰੀ ਘੁਲੀ ਸ਼ਾਇਰੀ ਚ ਨਿੱਕੀ ਇਲਾਇਚੀ ਦਾ ਵੀ ਸੁਮੇਲ ਜਾਪਦੈ।
ਉਸਦੀ ਇੱਕ ਨਜ਼ਮ ਡਾਢਿਆ ਰੱਬਾ ਪਿੱਤਰੀ ਸੱਤਾ ਦੇ ਬਖੀਏ ਉਧੇੜਦੀ ਹੈ ਪਰ ਲੋਕ ਰੰਗ ਵਿੱਚ। ਥੋੜ੍ਹੇ ਜਹੇ ਸ਼ਬਦਾਂ ਚ ਹੀ ਹਜ਼ਾਰ ਸਫ਼ਿਆਂ ਦੀ ਕਿਤਾਬ ਜਿੰਨਾ ਕੰਮ ਕਰ ਜਾਂਦੀ ਹੈ। ਇਹੀ ਉਸਦੇ ਕਲਾਮ ਦਾ ਮੀਰੀ ਗੁਣ ਹੈ।
ਤਾਹਿਰਾ ਸਰਾ ਦਾ ਅੰਦਾਜ਼ ਐਲਾ ਹੈ ਜਿਵੇਂ ਤਪਦੇ ਤਵੇ ਤੇ ਜਲਕਣ ਤੜਫਦਾ ਹੈ। ਉਸ ਕੋਲ ਨਜ਼ਰ ਵੀ ਹੈ ਤੇ ਨਜ਼ਰੀਆ ਵੀ।
ਕਵਿਤਾ ਪੜ੍ਹੋ!

ਨੌਂ ਮਹੀਨੇ ਕੁੱਖੇ ਰੱਖਾਂ।
ਮੌਤ ਦੇ ਮੂੰਹ ਚੋਂ ਮੁੜ ਕੇ ਜੰਮਾਂ।
ਰੱਤ ਚੁੰਘਾ ਕੇ ਪਾਲਾਂ ਪੋਸਾਂ।
ਵਲਦੀਅਤ ਦੇ ਖ਼ਾਨੇ ਦੇ ਵਿੱਚ
ਉਹਦਾ ਨਾਂ।
ਕਿਹੜਾ ਮੇਰਾ ਕਰੇ ਨਿਆਂ?
ਸੋਹਣਿਆ ਰੱਬਾ
ਡਾਢਿਆ ਰੱਬਾ

ਤੂੰ ਆਦਮ ਦਾ ਬੁੱਤ ਬਣਾਇਆ।
ਉਹਦੀ ਪਸਲੀ ਵਿੱਚੋਂ
ਮੁੜ ਕੇ ਮੈਨੂੰ ਕੱਢਿਆ।
ਮੈਨੂੰ ਮਿਹਣਿਆਂ ਜੋਗੀ ਛੱਡਿਆ।
ਪਸਲੀ ਵਿੱਚੋਂ ਨਿਕਲੀ ਏਂ
ਕਿ ਪਸਲੀ ਵਾਂਗ ਈ ਟੇਢੀ ਏਂ?
ਮੇਰੇ ਲਈ ਕੀ ਤੇਰੇ ਕੋਲੋਂ
ਮੁੱਠ ਮਿੱਟੀ ਵੀ ਨਹੀਂ ਪੁੱਜੀ।

ਸੋਹਣਿਆ ਰੱਬਾ।
ਡਾਢਿਆ ਰੱਬਾ।
ਉਹਦਿਆ ਰੱਬਾ।
ਸੱਤੇ ਖ਼ੈਰਾਂ ਇਸ ਸੱਜਰੀ ਹਵਾ ਦੇ ਬੁੱਲੇ ਨੂੰ।
ਗ਼ਜ਼ਲ , ਕਵਿਤਾ ਤੇ ਬੋਲੀਆਂ ਕਮਾਲੋ ਕਮਾਲ।
ਵਿਸਥਾਰ ਕਦੇ ਫਿਰ ਸਹੀ।
ਹਾਲ ਦੀ ਘੜੀ ਉਸ ਦੀਆਂ ਕੁਝ ਲਿਖਤਾਂ ਨਾਲ ਸਾਂਝ ਪਾਉ ਤੇ ਦੱਸੋ,
ਕੀ ਮੈਂ ਝੂਠ ਬੋਲਿਆ?

## 1. ਬੋਲੀਆਂ

ਨੀ ਮੈਂ ਪੱਗ ਥੱਲੇ ਆ ਕੇ ਮਰ ਗਈ
ਕਿਸੇ ਨੇ ਮੇਰੀ ਕੂਕ ਨਾ ਸੁਣੀ।

ਸਾਡੇ ਕੰਨਾਂ ਨੂੰ ਕਰਾਈਆਂ ਮੋਰੀਆਂ
ਤੇ ਅਕਲਾਂ ਨੂੰ ਰਾਹ ਭੁੱਲ ਗਏ।

ਜੰਝ ਵਿਹੜੇ ਵਿੱਚ ਆਣ ਖਲੋਤੀ
ਪਟੋਲਿਆਂ ਚ ਲੁਕਦੀ ਫਿਰਾਂ।

ਸਿਰ ਚੁੱਕ ਕੇ ਧਮਾਲਾਂ ਪਾਈਏ,
ਝੁਕਿਆਂ ਨੂੰ ਕੌਣ ਪੁੱਛਦਾ।

ਨੀ ਮੈਂ ਅੱਕ ਦਾ ਦੰਦਾਸਾ ਮਲ ਕੇ,
ਖੇੜਿਆਂ ਦੇ ਘਰ ਵੱਸ ਗਈ।

ਸਾਡੇ ਪੁੱਠਿਆਂ ਹੱਥਾਂ ਤੇ ਮਹਿੰਦੀ,
ਸਿੱਧਿਆਂ ਤੇ ਲੀਕਾਂ ਵੱਜੀਆਂ।

ਨੀ ਮੈਂ ਭੱਖੜੇ ਦਾ ਸੂਟ ਸਿੰਵਾਇਆ,
ਸ਼ਰੀਕੜੇ ਦੀ ਅੱਖ ਪਾਟ ਗਈ।

ਮਾਏ ਚੁੰਨੀ ਦੀਆਂ ਵੱਟੀਆਂ ਵਟਾ ਦੇ,
ਦੀਵਾ ਸਾਰੀ ਰਾਤ ਜਗਣਾ।

ਤੇਰਾ ਗੱਡੇ ਜਿੱਡਾ ਲਾਂਭਾ ਮਿਲਿਆ,
ਵੇ ਤੂੰ ਮੇਰਾ ਕੀ ਲੱਗਨੈਂ?

## ਉਸ ਦੀਆਂ ਕੁਝ ਗ਼ਜ਼ਲਾਂ ਦੇ ਸ਼ਿਅਰ ਹਾਜ਼ਰ ਹਨ।

ਜੇ ਮਰਜ਼ੀ ਏ ਤੇਰੀ ਬੱਸ।
ਲੈ ਫਿਰ ਤੇਰੀ ਮੇਰੀ ਬੱਸ।
ਡੁੱਬਣ ਦੇ ਲਈ ਕਾਫ਼ੀ ਏ,
ਅੱਖ ਦੀ ਘੁੰਮਣਘੇਰੀ ਬੱਸ।
ਪਿਆਰ ਤੇ ਸਭ ਨੂੰ ਹੁੰਦਾ ਏ,
ਹੁੰਦੀ ਨਹੀਂ ਦਲੇਰੀ ਬੱਸ।
ਉਹ ਤੇ ਮੇਰਾ ਹੋਇਆ ਸੀ,
ਮੈਂ ਵੀ ਹੋਈ ਬਥੇਰੀ ਬੱਸ।
ਤਾਹਿਰਾ ਰੁੱਖ ਗੁਲਾਬਾਂ ਦਾ,
ਉਹ ਸੀ ਇੱਕ ਹਨੇਰੀ ਬੱਸ।

* * *

ਤੈਨੂੰ ਇੰਜ ਨਿਗਾਹਵਾਂ ਲੱਭਣ।
ਮਰਦੇ ਜੀਕੂੰ ਸਾਹਵਾਂ ਲੱਭਣ।
ਅੱਜ ਵੀ ਮੇਰੀਆਂ ਝੱਲੀਆਂ ਨਜ਼ਰਾਂ,
ਮੇਰੇ ਵਿੱਚ ਪਰਛਾਵਾਂ ਲੱਭਣ।
ਦਿਲ ਦੇ ਦੀਵੇ ਬੁੱਝੇ ਪਏ ਨੇ,
ਹੁਣ ਕੀ ਏਥੋਂ 'ਵਾਵਾਂ ਲੱਭਣ।
ਸੁਸਤੀ ਮਾਰੀ ਸੋਚ ਇਹ ਆਂਹਦੀ,
ਤੁਰੀਏ ਤਾਂ ਤੇ ਰਾਹਵਾਂ ਲੱਭਣ।
ਮੈਂ ਸੁਪਨੇ ਵਿੱਚ ਸੁਪਨਾ ਤੱਕਿਆ,
ਮੈਨੂੰ ਤੇਰੀਆਂ ਬਾਹਵਾਂ ਲੱਭਣ।

* * *

ਉਹਦਾ ਚੇਤਾ ਨਾਲ ਹੁੰਦਾ ਏ।
ਇੱਕ ਇੱਕ ਸ਼ਿਅਰ ਕਮਾਲ ਹੁੰਦਾ ਏ।
ਕਿਸੇ ਵੀ ਗੱਲ ਤੇ ਅੜ ਜਾਂਦਾ ਏ,
ਦਿਲ ਤੇ ਜ਼ਿੱਦੀ ਬਾਲ ਹੁੰਦਾ ਏ।
ਆ ਜਾਂਦਾ ਏ ਚੰਦਰਾ ਸਾਵਣ,
ਫਿਰ ਜੋ ਮੇਰਾ ਹਾਲ ਹੁੰਦਾ ਏ।
ਹਿਜ਼ਰ ਨੂੰ ਕੁਸ਼ਤਾ ਕਰਦੀ ਪਈ ਆਂ,
ਵੇਖੋ ਕਦੋਂ ਵਿਸਾਲ ਹੁੰਦਾ ਏ।
ਧੀ ਨੂੰ ਕਿਉਂ ਤੂੰ ਭੈੜਾ ਆਖੇਂ,
ਧੀਆਂ ਲੁੱਟ ਦਾ ਮਾਲ ਹੁੰਦਾ ਏ?
ਅੱਧੇ ਘੰਟੇ ਬਾਦ ਆਵੇਂਗਾ,
ਅੱਧਾ ਘੰਟਾ ਸਾਲ ਹੁੰਦਾ ਏ।
ਕੱਚੇ ਦੁੱਧ ਦੇ ਵਾਂਗ ਇਹ ਅੱਥਰੂ,
ਕੜ੍ਹ ਕੜ੍ਹ ਗਾੜ੍ਹਾ ਲਾਲ ਹੁੰਦਾ ਏ।

* * *

ਬੱਸ ਮੈਂ ਆਪਣੇ ਆਪ ਹੀ ਮੁਨਕਿਰ ਨਹੀਂ ਹੋਈ।
ਨਹੀਂ ਤੇ ਤੇਰੇ ਪਿੱਛੇ ਕਾਫਿਰ ਨਹੀਂ ਹੋਈ।
ਉੱਚੀ ਅੱਡੀ ਵਾਲੀ ਜੁੱਤੀ ਪਾ ਕੇ ਵੀ,

ਮੈਂ ਸ਼ੀਸ਼ੇ ਦੇ ਕੱਦ ਬਰਾਬਰ ਨਹੀਂ ਹੋਈ।
ਉਹ ਮੇਰੇ ਲਈ ਤਾਰੇ ਤੋੜ ਲਿਆਇਆ ਏ,
ਐਵੇਂ ਦਿਲ ਦੀ ਧਰਤੀ ਅੰਬਰ ਨਹੀਂ ਹੋਈ।
ਤਿੰਨ ਫੁੱਟ ਉੱਤੇ ਆਂ ਤੇ ਤੀਹ ਫੁੱਟ ਥੱਲੇ ਆਂ,
ਮੈਂ ਜਿੰਨੀ ਆਂ, ਓਨੀ ਜ਼ਾਹਿਰ ਨਹੀਂ ਹੋਈ।
ਜੋ ਜੋ ਕਹਿੰਦਾ ਏ ਉਹ ਮੰਨੀ ਜਾਨੀ ਆਂ,
ਗੱਲ ਅਜੇ ਤੱਕ ਸਮਝੋਂ ਬਾਹਰ ਨਹੀਂ ਹੋਈ।

## *ਤਾਹਿਰਾ ਸਰਾ ਦੀ ਪੁਸਤਕ ਸ਼ੀਸ਼ਾ ਦੇ ਕੁਝ ਅੰਸ਼*

ਗੀਝਾਂ ਹਮੇਸ਼ਾਂ ਤੋਂ ਈ ਮੈਨੂੰ ਮਨ-ਪਸੰਦ ਖਿਡੌਣੇ ਜਿਹੀਆਂ ਲਗਦੀਆਂ ਸੀ , ਕਦੀ ਇਹ ਖਿਡੌਣਾ ਮੈਥੋਂ ਖੁਸ ਗਿਆ , ਕਦੀ ਭੁੱਲ ਪੁਣੇ ਚ ਟੁੱਟ ਗਿਆ ਤੇ ਕਦੀ ਮੈਂ ਹੱਥੀਂ ਤੋੜ ਦਿੱਤਾ। ਇਨਕਾਰ ਮੇਰੀ ਗੁੜ੍ਹਤੀ ਵਿਚ ਸੀ। ਨਿੱਕੀਆਂ ਹੁੰਦਿਆਂ ਵੀਰਾਂ ਦੇ ਮਾਰਨ ਤੇ ਮਾਂ ਕਹਿੰਦੀ " ਕੋਈ ਗੱਲ ਨਹੀਂ ਵੀਰ ਏ ਤੇਰਾ"
ਮੈਂ ਪਿੱਟ ਉਠਦੀ , ਵੀਰ ਏ ਤੇ ਮੈਂ ਕੀ ਕਰਾਂ? ਮੈਂ ਵੀ ਤੇ ਭੈਣ ਆਂ। ਮਾਸੂਮ ਜ਼ਿਹਨ ਚ ਸਵਾਲ ਉਠਦੇ ਰਹੇ।
ਮੈਂ ਈ ਕਿਉਂ ? ਮੇਰੇ ਨਾਲ ਈ ਕਿਉਂ ? ਸਬਰ ਮੈਂ ਈ ਕਿਉਂ ਕਰਾਂ ?
ਨਿੱਕੇ ਨਿੱਕੇ ਹੱਥ ਸੜਦੇ ਸੜਾਉਂਦੇ ਵਿੰਗੀਆਂ ਚਿੱਬੀਆਂ ਰੋਟੀਆਂ ਵੇਲਣ ਲੱਗ ਪਏ,ਰੋਟੀਆਂ ਗੋਲ ਹੋਈਆਂ ਤੇ ਦੁਨੀਆ ਵੀ ਸੋਹਣੀ ਲੱਗਣ ਲੱਗ ਪਈ , ਸੋਹਣ ਸ਼ਿਅਰਾਂ ਚੋਂ ਝਲਕੀਆ ਤੇ ਮੈਂ ਡਰ ਗਈ, ਸਾਰਾ ਵਜੂਦ ਅੱਖ ਬਣ ਗਿਆ ਤੇ ਮੈਂ ਉਹ ਵੇਖਣ ਲੱਗ ਪਈ ਜੋ ਦੂਜੇ ਨਹੀਂ ਸਨ ਵੇਖ ਸਕਦੇ। ਅੱਖਾਂ ਤੇ ਲਾਲ ਪੱਟੀ ਬੱਝੀ ਤੇ ਮੈਂ ਆਪਣੇ ਹਾਸੇ , ਹੰਝੂ ,ਚੀਕਾਂ ਸ਼ਾਇਰੀ ਚ ਦੱਬਣ ਲੱਗ ਪਈ।
ਸੋਚ ਤੇ ਜ਼ਬਾਨ ਚ ਫ਼ਰਕ ਸੀ ਏਸ ਲਈ ਮੈਂ ਉਲਝਦੀ ਰਹੀ , ਲਫ਼ਜ਼ ਸੋਚਾਂ ਦੇ ਮਿਆਰ ਤੇ ਪੂਰਾ ਨਹੀਂ ਸਨ ਉਤਰਦੇ। ਪੈਗ਼ੰਬਰੀ ਉਮਰ ਚ ਅਪੜੀ ਤੇ ਸੋਚ ਦੀ ਜ਼ਬਾਨ ਵੱਲ ਪਰਤਣਾ ਪਿਆ, ਉਹ ਜ਼ਬਾਨ ਜਿਹੜੀ ਮੇਰੇ ਖ਼ੂਨ 'ਚ ਸ਼ਾਮਿਲ ਸੀ।
ਰਹਿ ਗਈ ਗੱਲ ਸ਼ਾਇਰੀ ਦੀਆਂ ਸਿਨਫ਼ਾਂ ਦੀ ਤੇ ਉਨ੍ਹਾਂ ਚ ਕੀ ਰੱਖਿਆ ਏ। ਸ਼ਾਇਰੀ ਤੇ ਸ਼ਾਇਰੀ ਏ ,ਆਪਣੀ ਗੱਲ ਕਰਨੀ ਏ ਜਿਹੜੇ ਢੰਗ ਵਿਚ ਵੀ ਹੋ ਸਕੇ।" ਸ਼ੀਸ਼ਾ" ਇਨਕਾਰ ਏ , ਮੁਕਾਲਮਾ ਏ ..ਵੇਖੋ...
ਤਾਹਿਰਾ ਸਰਾ

ਭਾਵੇਂ ਉਹਦੇ ਸਾਹਵੇਂ ਮੁੱਕਰ ਜਾਨੀ ਆਂ,
ਸੱਚੀ ਗੱਲ ਏ ਮੈਂ ਵੀ ਓਦਰ ਜਾਨੀ ਆਂ।
ਮੇਰੀ ਤਾਕਤ ਦਾ ਅੰਦਾਜ਼ਾ ਕੀ ਹੋਵੇ,
ਰਸਮਾਂ 'ਚ ਹੀ ਖਿੱਲਰ ਪੁੱਲਰ ਜਾਨੀ ਆਂ
ਯਾਦ ਵੀ ਮਿਕਨਾਤੀਸੀ 'ਵਾ ਦਾ ਬੁੱਲਾ ਏ, ਜਿੱਧਰੋਂ,
ਆਵੇ, ਓਧਰ ਉੱਲਰ ਜਾਨੀਆਂ।
ਹੌਲੀ ਜਹੀ ਉਹ ਮੈਨੂੰ ਤਾਰਾ ਕਹਿੰਦਾ ਏ,
ਉੱਡਦੀ ਹੋਈ ਅੰਬਰ ਤੀਕਰ ਜਾਨੀ ਆਂ।

* * *

ਪਹਿਲੀ ਗੱਲ ਦੇ ਸਾਰੀ ਗਲਤੀ ਮੇਰੀ ਨਹੀਂ
ਜੇਕਰ ਮੇਰੀ ਵੀ ਏ, ਕੀ ਮੈਂ ਤੇਰੀ ਨਹੀਂ।
ਉਹ ਕਹਿੰਦਾ ਏ ਪਿਆਰ ਤੇ ਜੰਗ ਵਿੱਚ ਜਾਇਜ਼ ਏ ਸਭ,
ਮੈਂ ਕਹਿੰਦੀ ਆਂ, ਊਂ ਹੂੰ, ਹੇਰਾਫੇਰੀ ਨਹੀਂ।
ਜਿੱਸਰਾਂ ਡਰ ਦਾ ਘੁਣ ਖਾ ਜਾਂਦੈ ਨੀਂਦਰ ਨੂੰ,
ਤੂੰ ਕੀ ਜਾਣੇ ਤੇਰੇ ਘਰ ਜੁ ਦੇਰੀ ਨਹੀਂ।
ਮੇਰੀ ਮੰਨ ਤੇ ਆਪਣੇ-ਆਪਣੇ ਰਾਹ ਪਈਏ,
ਕੀ ਕਹਿੰਨਾਂ ਏਂ ਜਿੰਨੀ ਹੋਈ, ਬਥੇਰੀ ਨਹੀਂ।

* * *

ਬੱਸ ਮੈਂ ਆਪਣੇ ਆਪ ਹੀ ਮੁਨਕਿਰ ਨਹੀਂ ਹੋਈ।
ਨਹੀਂ ਤੇ ਤੇਰੇ ਪਿੱਛੇ ਕਾਫਿਰ ਨਹੀਂ ਹੋਈ।
ਉੱਚੀ ਅੱਡੀ ਵਾਲੀ ਜੁੱਤੀ ਪਾ ਕੇ ਵੀ,
ਮੈਂ ਸ਼ੀਸ਼ੇ ਦੇ ਕੱਦ ਬਰਾਬਰ ਨਹੀਂ ਹੋਈ।
ਉਹ ਮੇਰੇ ਲਈ ਤਾਰੇ ਤੋੜ ਲਿਆਇਆ ਏ,
ਐਵੇਂ ਦਿਲ ਦੀ ਧਰਤੀ ਅੰਬਰ ਨਹੀਂ ਹੋਈ।
ਤਿੰਨ ਫੁੱਟ ਉੱਤੇ ਆਂ ਤੇ ਤੀਹ ਫੁੱਟ ਥੱਲੇ ਆਂ,
ਮੈਂ ਜਿੰਨੀ ਆਂ, ਓਨੀ ਜ਼ਾਹਿਰ ਨਹੀਂ ਹੋਈ।
ਜੋ ਜੋ ਕਹਿੰਦਾ ਏ ਉਹ ਮੰਨੀ ਜਾਨੀ ਆਂ,
ਗੱਲ ਅਜੇ ਤੱਕ ਸਮਝੋਂ ਬਾਹਰ ਨਹੀਂ ਹੋਈ।
ਸੋਚ ਜ਼ਰਾ ਤੂੰ, ਇੰਜ ਦੀ ਕੋਈ ਸੱਧਰ ਹੈ,
ਜਿਹੜੀ ਤੈਨੂੰ ਵੇਖ ਕੇ ਤਿੱਤਰ ਨਹੀਂ ਹੋਈ।
ਵੇਖਣ ਵਾਲੇ ਵੇਖ ਕੇ ਪੱਥਰ ਹੋ ਗਈ ਏ,
ਤਾਹਿਰਾ ਸ਼ੀਸ਼ਾ ਵੇਖ ਕੇ ਪੱਥਰ ਨਹੀਂ ਹੋਈ।

* * *

ਤੇ ਅਖੀਰ ਵਿੱਚ
ਸੌ ਹੱਥ ਰੱਸਾ ਸਿਰੇ ਤੇ ਗੰਢ ਵਰਗੇ ਬੋਲ
ਸ਼ਹਿਦ ਦੇ ਨਾਲੋਂ ਹੈਸਨ ਬੋਲ ਮੇਰੇ,
ਮਿੱਠਾ ਪਾਣੀ ਕਿੱਸਰਾਂ ਖਾਰਾ ਹੋਇਆ ਏ¢।
ਜਿੰਨੇ ਹਰਫ਼ ਉਲੀਕਾਂ ਜ਼ਹਿਰਾਂ ਥੁੱਕਦੇ ਨੇ,
ਕਾਨਾ ਏ ਜਾਂ ਸੱਪ ਨੂੰ ਘੜਿਆ ਹੋਇਆ ਏ।

**98726 31199**



# ਝੂਟਿਆਂ ਦਾ ਬੱਚੇ ਉੱਤੇ ਅਸਰ

ਡਾ: ਹਰਸ਼ਿੰਦਰ ਕੌਰ

ਬੱਚੇ ਦੇ ਦਿਮਾਗ਼ ਅਤੇ ਸ਼ਖ਼ਸੀਅਤ ਦੇ ਵਿਕਾਸ ਲਈ ਕੁੱਝ ਚੀਜ਼ਾਂ ਜ਼ਰੂਰੀ ਹੁੰਦੀਆਂ ਹਨ। ਇਨ੍ਹਾਂ ਵਿਚ ਸ਼ਾਮਲ ਹਨ-ਛੋਹ, ਆਵਾਜ਼, ਦੇਖਣਾ, ਸਰੀਰ ਦੀ ਹਿਲਜੁਲ, ਆਲੇ-ਦੁਆਲੇ ਬਾਰੇ ਘੋਖਣਾ ਆਦਿ। ਇਨ੍ਹਾਂ ਸਾਰੀਆਂ ਗੱਲਾਂ ਦਾ ਬੱਚੇ ਦੇ ਦਿਮਾਗ਼ ਦੀ ਹਾਰਡ ਡਿਸਕ ਉੱਤੇ ਛਪਣਾ ਜ਼ਰੂਰੀ ਹੁੰਦਾ ਹੈ ਤਾਂ ਜੋ ਉਹ ਆਪਣੇ ਤਜਰਬਿਆਂ ਦੇ ਨਾਲ ਮਾਪਿਆਂ ਤੇ ਹੋਰ ਮਿਲਣ ਵਾਲਿਆਂ ਦੇ ਹੁੰਗਾਰੇ ਅਨੁਸਾਰ ਚੰਗਾ-ਮੰਦਾ, ਸਹੀ-ਗ਼ਲਤ ਦੀ ਪਛਾਣ ਕਰ ਸਕੇ।

ਕੁੱਝ ਅਲੱਗ ਤਰ੍ਹਾਂ ਦਾ ਅਸਰ ਪੈਂਦਾ ਹੈ ਸੰਵੇਦਨਾ ਉੱਤੇ। ਕੰਨਾਂ ਦੇ ਅੰਦਰਲੇ ਹਿੱਸੇ ਦਾ ਕੰਮ ਹੁੰਦਾ ਹੈ ਸਰੀਰ ਨੂੰ ਸਿੱਧਾ ਰੱਖਣਾ ਤੇ ਹਿਲਜੁਲ ਦੇ ਬਾਵਜੂਦ ਆਲੇ-ਦੁਆਲੇ ਬਾਰੇ ਪੂਰੀ ਸਮਝ ਹੋਣਾ। ਤੁਰਨ ਜਾਂ ਰਿੜ੍ਹਨ ਨਾਲ ਕੰਨਾਂ ਤੇ ਸਿਰ ਦੀ ਏਨੀ ਹਿਲਜੁਲ ਨਹੀਂ ਹੁੰਦੀ ਜਿੰਨੀ ਪੰਘੂੜੇ ਵਿਚ ਜਾਂ ਪੀਂਘ ਉੱਤੇ ਝੂਟੇ ਲੈਣ ਨਾਲ ਜਾਂ ਫੇਰ ਗੋਦ ਵਿਚ ਹਿਲਾ ਹਿਲਾ ਕੇ ਸਵਾਉਣ ਨਾਲ।

ਗੋਦ ਵਿਚ ਸਵਾਉਣ ਲੱਗਿਆਂ ਬੱਚੇ ਨੂੰ ਹਿਲਾ ਹਿਲਾ ਕੇ ਕੋਸ਼ਿਸ਼ ਕੀਤੀ ਜਾਂਦੀ ਹੈ। ਇੰਝ ਬੱਚੇ ਦਾ ਸਿਰ ਤੇ ਕੰਨਾਂ ਦਾ ਅੰਦਰਲਾ ਹਿੱਸਾ ਪੂਰਾ ਗੋਲ ਮੋਲ ਹਿਲ ਜਾਂਦਾ ਹੈ। ਇਸ ਤਰ੍ਹਾਂ ਕੰਨਾਂ ਦੇ ਅੰਦਰਲੇ ਹਿੱਸੇ ਨੂੰ ਛੇਤੀ ਛੇਤੀ ਕੰਮ ਕਰਨ ਤੇ ਸਰੀਰ ਨੂੰ ਕਿਸੇ ਵੀ ਹਾਲ ਵਿਚ ਸਿੱਧਾ ਰੱਖਣ ਦੀ ਕੋਸ਼ਿਸ਼ ਨੂੰ ਹੁਲਾਰਾ ਮਿਲਦਾ ਹੈ। ਇਸ ਦੇ ਨਾਲ-ਨਾਲ ਮਾਂ ਦੇ ਹੱਥਾਂ ਦੀ ਛੋਹ, ਘੁੱਟ ਕੇ ਪਾਈ ਜੱਫੀ ਤੇ ਮਾਂ ਦੇ ਢਿੱਡ ਨਾਲ ਜੁੜਿਆ ਬੱਚੇ ਦਾ ਢਿੱਡ ਬੱਚੇ ਨੂੰ ਸੁਰੱਖਿਅਤ ਹੋਣ ਦਾ ਇਹਸਾਸ ਦਵਾਉਂਦਾ ਹੈ।

ਏਨੇ ਸਾਰੇ ਸੁਨੇਹੇ ਬੱਚੇ ਦੀ ਸੋਚਣ ਸਮਝਣ ਦੀ ਸ਼ਕਤੀ ਵਧਾਉਣ ਵਿਚ ਮਦਦ ਵੀ ਕਰਦੇ ਹਨ ਕਿਉਂਕਿ ਬਹੁਤ ਸਾਰੇ ਸੈੱਲ ਵਾਰ-ਵਾਰ ਪਹੁੰਚੇ ਸੁਨੇਹਿਆਂ ਸਦਕਾ ਤੇਜ਼ੀ ਨਾਲ ਕੰਮ ਕਰਨ ਵਿਚ ਜੁਟ ਜਾਂਦੇ ਹਨ ਤੇ ਰਵਾਂ ਹੁੰਦੇ ਰਹਿੰਦੇ ਹਨ। ਲਗਾਤਾਰ ਆਉਂਦੇ ਸੁਨੇਹੇ ਬੱਚੇ ਨੂੰ ਸੰਵੇਦਨਸ਼ੀਲ ਬਣਾਉਣ ਵਾਲੇ ਸੈਂਟਰ ਅਤੇ ਛੋਹ ਤੋਂ ਉਤਪੰਨ ਹੋਇਆ ਸੁਖਦ ਇਹਸਾਸ ਵਧਾਉਣ ਵਿਚ ਵੀ ਮਦਦ ਕਰਦੇ ਹਨ।

ਜੇ ਇਹੀ ਝੂਟਾ ਬਹੁਤ ਤੇਜ਼ ਹੋਵੇ ਜਾਂ ਬੱਚੇ ਵਿਚ ਪੀੜ ਦਾ ਇਹਸਾਸ ਕਰਵਾਏ ਜਾਂ ਬੱਚਾ ਬਹੁਤ ਜ਼ੋਰ ਦੀ ਝਟਕਿਆ ਗਿਆ ਹੋਵੇ ਤਾਂ ਨੁਕਸਾਨ ਕਰ ਸਕਦਾ ਹੈ।

ਯਾਦ ਕਰਨ ਦੀ ਸ਼ਕਤੀ ਘਟਣੀ, ਚਿੜਚਿੜਾਪਨ, ਖਿੱਝ, ਰੋਂਦੂ, ਦਿਮਾਗ਼ ਅੰਦਰ ਲਹੂ ਦਾ ਚੱਲਣਾ, ਓਟਿਜ਼ਮ, ਟਿਕ ਕੇ ਨਾ ਬੈਠ ਸਕਣਾ, ਲੜਾਕਾ ਹੋਣਾ, ਇਕਦਮ ਗੁੱਸੇ ਵਿਚ ਆ ਕੇ ਚੀਜ਼ਾਂ ਭੰਨਣੀਆਂ, ਆਦਿ ਵੇਖਣ ਵਿਚ ਆ ਸਕਦੀਆਂ ਹਨ।

ਡਾ. ਜੀਨ ਆਇਰਸ ਤੇ ਹੋਰ ਫਿਜ਼ੀਕਲ ਥੈਰਾਪਿਸਟ ਅਤੇ ਨਿਊਰੋਲੋਜੀ, ਨਿਊਰੋਸਾਈਕੋਲੋਜੀ, ਫਿਜ਼ਿਓਲੋਜੀ ਦੇ ਅਨੇਕ ਖੋਜੀਆਂ ਨੇ ਰਲ ਕੇ ਹਲਕੇ ਝੂਟੇ ਜਾਂ ਹੁਲਾਰੇ ਉੱਤੇ ਵੱਡੀ ਖੋਜ ਕੀਤੀ ਹੈ। ਇਸ ਨੂੰ 'ਸੈਂਸਰੀ ਇਨਟੈਗਰੇਸ਼ਨ' ਦੇ ਅਧੀਨ ਬੱਚੇ ਦੇ ਸਿੱਖਣ, ਸੋਚਣ, ਸਮਝਣ ਤੇ ਸੰਵੇਦਨਸ਼ੀਲ ਹੋਣ ਉੱਤੇ ਅਸਰ ਘੋਖਿਆ ਗਿਆ। ਬਾਹਰੋਂ ਆਏ ਸਾਰੇ ਤਰ੍ਹਾਂ ਦੇ ਛੋਹ ਦੇ ਸੁਨੇਹੇ ਅਤੇ ਉਨ੍ਹਾਂ ਨਾਲ ਵੱਖੋ-ਵੱਖ ਦਿਮਾਗ਼ ਦੇ ਹਿੱਸਿਆਂ ਦੀ ਹਿਲਜੁਲ ਰਿਕਾਰਡ ਕੀਤੀ ਗਈ।

ਇਸ ਖੋਜ ਵਿੱਚੋਂ ਹੀ ਸਮਝ ਆਈ ਕਿ ਜਿਹੜੇ ਬੱਚੇ ਅੱਗੋਂ ਓਟਿਜ਼ਮ ਦੇ ਸ਼ਿਕਾਰ ਹੋਏ, ਉਹ ਉਹੀ ਸਨ ਜਿਨ੍ਹਾਂ ਦੇ ਬਚਪਨ ਵੇਲੇ ਉਨ੍ਹਾਂ ਨੂੰ ਸੁਖਾਵੇਂ ਇਹਸਾਸ ਘੱਟ ਹੋਏ ਸਨ। ਚੀਕਣ ਜਾਂ ਝਗੜਨ ਦੀਆਂ ਆਵਾਜ਼ਾਂ, ਗੁੱਸਾ, ਮਾਰ-ਕੁਟਾਈ, ਖੁਰਦਰੀ ਛੋਹ ਵਰਗੇ ਸੁਨੇਹੇ ਜਦੋਂ ਨਿੱਕੇ ਬੱਚੇ ਦੇ ਦਿਮਾਗ਼ ਵੱਲ ਵੱਧ ਹੋਣ ਜਾਂ ਰੋਜ਼ ਜਾ ਰਹੇ ਹੋਣ, ਤਾਂ ਅਜਿਹੇ ਬੱਚਿਆਂ ਦੇ 'ਸੈਂਸਰੀ ਸੈਂਟਰ' ਵਿਚਲੇ ਸੈੱਲ ਨਾਰਮਲ ਨਹੀਂ ਰਹਿੰਦੇ। ਉਨ੍ਹਾਂ ਸੈੱਲਾਂ ਦੇ ਜੋੜ ਵੀ ਸਹੀ ਕੰਮ ਨਹੀਂ ਕਰਦੇ ਜਿਸ ਨਾਲ ਉੱਥੇ ਪਹੁੰਚਦੀਆਂ ਤਰੰਗਾਂ ਕਈ ਵਾਰ ਤਿੰਨ ਜਾਂ ਚਾਰ ਗੁਣਾ ਵੱਧ ਤੇਜ਼ ਹੋ ਜਾਂਦੀਆਂ ਹਨ ਤੇ ਕਦੇ ਉੱਕਾ ਹੀ ਕੋਈ ਸੁਨੇਹਾ ਨਹੀਂ ਭੇਜਦੀਆਂ। ਇੰਝ ਬੱਚੇ ਦੇ ਦਿਮਾਗ਼ ਦੀ ਬਣਤਰ ਵਿਚ ਹੌਲੀ-ਹੌਲੀ ਸਦੀਵੀ ਵਿਗਾੜ ਪੈ ਜਾਂਦਾ ਹੈ। ਘਬਰਾਹਟ, ਡਰ, ਹਲਕੀ ਆਵਾਜ਼ ਉੱਤੇ ਤ੍ਰਭਕਣਾ, ਕਿਸੇ ਵੱਲੋਂ ਪਿੱਠ ਉੱਤੇ ਪਿਆਰ ਨਾਲ ਥਾਪੜਨ ਉੱਤੇ ਹੀ ਘਬਰਾ ਕੇ ਭੱਜਣਾ ਜਾਂ ਘੂਰਨ ਲੱਗ ਪੈਣਾ, ਆਦਿ ਦਿਸਣ ਲਗ ਪੈਂਦੇ ਹਨ।

ਵੱਡੇ ਹੋ ਜਾਣ ਉੱਤੇ ਅਜਿਹੇ ਮਾਹੌਲ ਵਿਚ ਪਲੇ ਕੁੱਝ ਬੱਚਿਆਂ ਦਾ ਦਿਮਾਗ਼ ਸਿਰ ਉੱਤੇ ਕਿਸੇ ਵੱਲੋਂ ਪਿਆਰ ਨਾਲ

ਪਲੋਸੇ ਜਾਣ ਨੂੰ ਵੀ ਜੂੰਡੇ ਪੁੱਟਣ ਦਾ ਇਹਸਾਸ ਕਰਵਾ ਦਿੰਦਾ ਹੈ ਤੇ ਪਿਆਰ ਨਾਲ ਬੁਲਾਉਣ ਨੂੰ ਬੰਬ ਸੁੱਟੇ ਜਾਣ ਵਾਂਗ ਮਹਿਸੂਸ ਕਰਵਾਉਂਦਾ ਹੈ। ਏਸੇ ਲਈ ਕੁੱਝ ਬੱਚੇ ਬਹੁਤ ਜ਼ਿਆਦਾ ਪ੍ਰਤੀਕਿਰਿਆ ਦੇਣ ਲੱਗ ਪੈਂਦੇ ਹਨ ਜੋ ਉਨ੍ਹਾਂ ਦੇ ਆਪਣੇ ਵਸ ਵਿਚ ਨਹੀਂ ਹੁੰਦੀ।

ਕਿਸੇ ਵੱਲੋਂ ਆਵਾਜ਼ ਦਿੱਤੇ ਜਾਣ ਉੱਤੇ ਕੰਬਣ ਲੱਗ ਪੈਣਾ ਜਾਂ ਥਥਲਾਉਣ ਲੱਗ ਪੈਣਾ, ਆਦਿ ਵੀ ਵੇਖਿਆ ਗਿਆ ਹੈ।

ਇੱਕ ਹੋਰ ਮਜ਼ੇਦਾਰ ਤੱਥ ਸਾਹਮਣੇ ਆਇਆ ਕਿ ਸੁਣਨ ਜਾਂ ਵੇਖਣ ਨਾਲੋਂ ਸਾਡਾ ਦਿਮਾਗ਼ ਛੋਹ, ਭਾਰ, ਸੰਤੁਲਨ, ਪੱਠਿਆਂ ਤੇ ਜੋੜਾਂ ਦੀ ਖਿੱਚ ਅਤੇ ਪਿੱਠ ਵਿਚਲੀਆਂ ਨਸਾਂ ਵੱਲੋਂ ਪਹੁੰਚੇ ਸੁਣੇਹੇ ਜ਼ਿਆਦਾ ਮਾਤਰਾ ਵਿਚ ਸੰਭਾਲਦਾ ਹੈ ਤੇ ਲੰਮੇ ਸਮੇਂ ਦੀ ਯਾਦ ਵਿਚ ਸਮੋ ਲੈਂਦਾ ਹੈ। ਇਹੀ ਯਾਦਾਂ ਅੱਗੋਂ ਵੇਖੀਆਂ, ਸੁਣੀਆਂ, ਸੁੰਘੀਆਂ ਜਾਂ ਚੱਖੀਆਂ ਚੀਜ਼ਾਂ ਵੱਲੋਂ ਗਏ ਸੁਣੇਹਿਆਂ ਨੂੰ ਤਰਤੀਬਵਾਰ ਸਾਂਭਣ ਤੇ ਉਨ੍ਹਾਂ ਨੂੰ ਲੋੜ ਪੈਣ ਉੱਤੇ ਉਘੇੜਣ ਲਈ ਤਿਆਰ ਕਰਦੀਆਂ ਹਨ। ਮਿਸਾਲ ਵਜੋਂ, ਪਿਤਾ ਵੱਲੋਂ ਮਿਲਿਆ ਮੱਥੇ ਉੱਤੇ ਚੁੰਮਣ, ਮਾਂ ਵੱਲੋਂ ਘੁੱਟ ਕੇ ਛਾਤੀ ਨਾਲ ਲਾ ਕੇ ਪਾਈ ਜੱਫੀ, ਗੋਦੀ ਵਿਚ ਬਿਠਾ ਕੇ ਪਿਆਰ ਨਾਲ ਖਵਾਈ ਚੂਰੀ, ਆਦਿ ਵਰਗੇ ਪਿਆਰ ਦੇ ਹਿਲੋਰੇ ਦੇਣ ਵਾਲੇ ਪਲ ਦਿਮਾਗ਼ ਪੂਰੀ ਤਰ੍ਹਾਂ ਸਾਂਭ ਕੇ ਰੱਖਦਾ ਹੈ। ਯਾਨੀ, ਜਿਨ੍ਹਾਂ ਯਾਦਾਂ ਵਿਚ ਛੋਹ ਸ਼ਾਮਲ ਹੋਵੇ, ਉਹ ਪੱਕੀਆਂ ਯਾਦਾਂ ਬਣਦੀਆਂ ਹਨ।

ਏਸੇ ਲਈ ਭੱਜਣ, ਦੌੜਨ, ਛਾਲਾਂ ਮਾਰਨ ਨਾਲੋਂ ਕੰਡਾ ਚੁੱਭਣ, ਗੋਡਾ ਛਿੱਲੇ ਜਾਣ ਵਰਗੀਆਂ ਯਾਦਾਂ ਵੱਡੀ ਉਮਰ ਤੱਕ ਛਪੀਆਂ ਰਹਿੰਦੀਆਂ ਹਨ ਕਿਉਂਕਿ ਇਨ੍ਹਾਂ ਵਿਚ ਛੋਹ ਸ਼ਾਮਲ ਹੁੰਦੀ ਹੈ।

ਇਹ ਸਭ ਦਿਮਾਗ਼ ਦੀ 'ਨਿਊਰਲ ਪਲਾਸਟੀਸਿਟੀ' ਉੱਤੇ ਨਿਰਭਰ ਕਰਦਾ ਹੈ ਜਿਸ ਉੱਤੇ ਆਧਾਰਿਤ ਓਟਿਜ਼ਮ ਜਾਂ ਹੋਰ ਮਾਨਸਿਕ ਰੋਗਾਂ ਦੇ ਇਲਾਜ ਬਾਰੇ ਸਮਝਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਮਾਨਸਿਕ ਰੋਗੀ ਬੱਚਿਆਂ ਉੱਤੇ ਵੱਖੋ-ਵੱਖ ਖੇਡਾਂ, ਚਿੱਤਰਕਾਰੀ, ਪੜ੍ਹਾਈ ਆਦਿ ਦੇ ਨਾਲ ਛੋਹ ਉੱਤੇ ਆਧਾਰਿਤ ਤਜਰਬੇ ਕਰ ਕੇ ਸਮਝ ਆਈ ਕਿ ਪਿਆਰ ਨੂੰ ਮਾਨਸਿਕ ਰੋਗੀ ਬੱਚਾ ਵੱਧ ਹੁੰਗਾਰਾ ਭਰਦਾ ਹੈ।

ਆਈ.ਸੀ.ਯੂ. ਵਿਚ ਵੀ ਪਏ ਸਤਮਾਹੇ ਬੱਚੇ ਮਾਂ ਦੀ ਗੋਦ ਵਿਚ ਪੈ ਕੇ, ਹਲਕੇ ਝੂਟੇ ਲੈਂਦਿਆਂ ਛੇਤੀ ਵਧਣ ਫੁੱਲਣ ਲੱਗ ਪੈਂਦੇ ਹਨ ਤੇ ਛੇਤੀ ਵੈਂਟੀਲੇਟਰ ਤੋਂ ਬਾਹਰ ਕੱਢ ਲਏ ਜਾਂਦੇ ਹਨ।

ਸਾਰ :-

ਕੰਨ ਅੰਦਰਲਾ ਵੈਸਟੀਬੂਲਰ ਸਿਸਟਮ ਜੋ ਸਰੀਰ ਨੂੰ ਸਿੱਧਾ ਰੱਖਣ ਵਿਚ ਮਦਦ ਕਰਦਾ ਹੈ, ਉਹ ਹਲਕੇ ਝੂਟਿਆਂ ਨਾਲ ਰਵਾਂ ਹੋ ਜਾਂਦਾ ਹੈ। ਇਸੇ ਲਈ ਹਲਕੇ ਝੂਟੇ, ਜੋ ਭਾਵੇਂ ਪੰਘੂੜੇ ਵਿਚ ਹੋਣ, ਬੱਚੇ ਦੇ ਮਾਨਸਿਕ ਵਿਕਾਸ ਲਈ ਚੰਗੇ ਹਨ। ਪਰ, ਸਭ ਤੋਂ ਉੱਤਮ ਹਨ ਗੋਦ ਵਿਚ ਲੈ ਕੇ ਪਿਆਰ ਨਾਲ ਭਿਉਂ ਕੇ ਦਿੱਤੇ ਝੂਟੇ। ਪਿਆਰ ਨਾਲ ਕੀਤੀ ਹਲਕੀ ਮਾਲਿਸ਼ ਜਿਸ ਵਿਚ ਜੋੜ ਤੇ ਪੱਠੇ ਵੀ ਪੋਲੇ-ਪੋਲੇ ਖਿੱਚੇ ਗਏ ਹੋਣ ਤੇ ਹਲਕਾ ਪਿੱਠ ਤੇ ਬਾਹਵਾਂ ਲੱਤਾਂ ਨੂੰ ਘੁੱਟਣਾ ਬੱਚੇ ਦੇ ਮਾਨਸਿਕ ਵਿਕਾਸ ਉੱਤੇ ਕਮਾਲ ਦਾ ਅਸਰ ਵਿਖਾਉਂਦਾ ਹੈ।

ਥੋੜੇ ਵੱਡੇ ਬੱਚੇ ਨੂੰ ਟਪੂਸੀਆਂ, ਪੁੱਠੀਆਂ ਸਿੱਧੀਆਂ ਛਾਲਾਂ, ਟੇਡੇ ਮੇਢੇ ਲਟਕਣਾ ਆਦਿ ਜ਼ਰੂਰ ਕਰ ਲੈਣ ਦੇਣਾ ਚਾਹੀਦਾ ਹੈ ਤਾਂ ਜੋ ਉਸ ਦਾ ਵੈਸਟੀਬੂਲਰ ਸਿਸਟਮ ਰਵਾਂ ਹੁੰਦਾ ਰਹੇ।

ਸੱਟ ਦੇ ਡਰ ਖੁਣੋਂ ਬੱਚੇ ਦੀ ਖੇਡ ਉੱਤੇ ਰੋਕ ਲਾਉਣ ਦਾ ਮਤਲਬ ਹੈ ਮਾਨਸਿਕ ਵਿਕਾਸ ਉੱਤੇ ਵੀ ਰੋਕ।

ਸਕੂਲਾਂ ਵਿਚ ਝੂਟੇ ਲਾਜ਼ਮੀ ਹੋਣੇ ਚਾਹੀਦੇ ਹਨ। ਕੰਧਾਂ ਉੱਤੇ ਤੁਰਨਾ, ਸਕੇਟਿੰਗ ਕਰਨੀ, ਟੇਢਾ ਮੇਢਾ ਸਾਈਕਲ ਚਲਾਉਣਾ ਵੀ 'ਵੈਸਟੀਬੂਲਰ ਸਟਿਮੂਲੇਸ਼ਨ ਕਸਰਤਾਂ' ਮੰਨੀਆਂ ਗਈਆਂ ਹਨ। ਇਸੇ ਲਈ ਓਟਿਜ਼ਮ ਦੇ ਮਰੀਜ਼ ਬੱਚੇ ਲਈ ਹਰ ਹਾਲ ਝੂਟੇ ਲਾਉਣੇ ਚਾਹੀਦੇ ਹਨ। ਝੂਟੇ ਉਨ੍ਹਾਂ ਨੂੰ ਸ਼ਾਂਤ ਕਰਦੇ ਹਨ ਤੇ ਖੇਡਣ ਵਿਚ ਸਮਾਂ ਬਿਤਾਉਣ ਨਾਲ ਸਰੀਰ ਵੀ ਤੰਦਰੁਸਤ ਰਹਿੰਦਾ ਹੈ।

ਬੱਚਿਆਂ ਨੂੰ ਊਟ ਪਟਾਂਗ ਝੂਟਿਆਂ ਨਾਲ ਚੱਕਰ ਨਹੀਂ ਆਉਂਦੇ ਕਿਉਂਕਿ ਦਿਮਾਗ਼ ਆਪਣੇ ਅੰਦਰਲੇ ਜੋੜ ਰਵਾਂ ਕਰਨ ਵਿਚ ਜੁਟਿਆ ਹੁੰਦਾ ਹੈ। ਇਸੇ ਲਈ ਉਹ ਔਖੇ ਤੋਂ ਔਖੇ ਤੇ ਖ਼ਤਰਨਾਕ ਝੂਟੇ ਬਹੁਤ ਸੌਖੇ ਤਰੀਕੇ ਤੇ ਸ਼ੌਂਕ ਨਾਲ ਲੈਂਦੇ ਹਨ।

ਜੇ ਹੋਰ ਕੁੱਝ ਵੀ ਸੰਭਵ ਨਾ ਹੋਵੇ ਤਾਂ 'ਰੌਕਿੰਗ ਚੇਅਰ' ਜ਼ਰੂਰ ਬੱਚੇ ਦੇ ਕਮਰੇ ਵਿਚ ਰੱਖ ਦੇਣੀ ਚਾਹੀਦੀ ਹੈ ਤਾਂ ਜੋ ਉਹ ਕੁਰਸੀ ਉੱਤੇ ਬੈਠਾ ਹੀ ਝੂਟਿਆਂ ਦੇ ਮਜ਼ੇ ਲੈ ਸਕੇ।

ਅੰਤ ਵਿਚ ਸਿਰਫ਼ ਏਨਾ ਹੀ ਕਹਿਣਾ ਰਹਿ ਗਿਆ ਹੈ ਕਿ ਤੀਆਂ ਦੇ ਤਿਉਹਾਰ ਦੀ ਮਹੱਤਾ ਜੇ ਸਮਝ ਆ ਗਈ ਹੋਵੇ ਤਾਂ ਅਜਿਹੇ ਸੱਭਿਆਚਾਰਕ ਮੇਲੇ ਜਿੱਥੇ ਸਾਡੇ ਸੱਭਿਆਚਾਰ ਨੂੰ ਬਚਾਉਣ ਵਿਚ ਸਹਾਈ ਹੋਣਗੇ, ਉੱਥੇ ਝੂਟੇ ਸਾਡੇ ਬੱਚਿਆਂ ਨੂੰ ਲਾਇਕ ਤੇ ਸਿਹਤਮੰਦ ਵੀ ਬਣਾ ਦੇਣਗੇ।

*ਐਮ. ਡੀ., ਬੱਚਿਆਂ ਦੀ ਮਾਹਿਰ,*

*ਪਟਿਆਲਾ।*

*ਫੋਨ ਨੰ: 0175-2216783*

# ਆਪਣੀ ਆਪਣੀ ਅੱਗ ਆਪਣਾ ਆਪਣਾ ਸੇਕ

-ਕੰਵਲ ਮੁਸ਼ਤਾਕ

"ਗੱਲ ਤਾਂ ਬੜੀ ਮਾੜੀ ਹੋਈ ਆ, ਪਰ ਲੱਗਦਾ ਸੀ ਇੰਜੇ ਹੋਣੀ ਸੀ।" ਹਾਕੂ ਨੇ ਚਾਰ ਖਾਨਿਆਂ ਵਾਲੇ ਮੈਲੇ ਖੇਸ ਦੀ ਬੁੱਕਲ ਨੂੰ ਘੁੱਟਿਆ ਤੇ ਨਿੱਸਲ ਹੋ ਕੇ ਲੱਕੜ ਦੇ ਬੈਂਚ ਉੱਤੇ ਬਹਿ ਗਿਆ। ਨੂਰਾ ਹੁੰਗਾਰਾ ਭਰਨ ਜਾਂ ਕੋਈ ਜਵਾਬ ਦੇਣ ਦੀ ਬਜਾਇ ਚਾਹ ਬਣਾਉਣ ਲਈ ਮਿੱਟੀ ਦੇ ਤੇਲ ਵਾਲੇ ਸਟੋਵ ਵਿਚ 'ਵਾ ਭਰਦਾ ਰਿਹਾ, ਕਿਉਂਕਿ ਚੁੱਲ੍ਹੇ ਵਿਚ 'ਵਾ ਘੱਟ ਹੋਣ ਨਾਲ ਉਹਦੀ ਲਾਟ ਮੱਠੀ ਪੈ ਗਈ ਸੀ। ਨੂਰਾ ਉਦੋਂ ਤੀਕ ਦੰਦ ਕਰੀਚਦਾ 'ਵਾ ਭਰਦਾ ਰਿਹਾ, ਜਦੋਂ ਤੱਕ ਚੁੱਲ੍ਹੇ ਦੀ ਸ਼ਾਂ ਸ਼ਾਂ ਤੇ ਲਾਟ ਤਿੱਖੀ ਨਾ ਹੋ ਗਈ। 'ਵਾ ਭਰ ਕੇ ਚਾਹ ਲਈ ਪਾਣੀ ਸਟੋਵ ਉੱਤੇ ਧਰ ਕੇ ਨੂਰੇ ਨੇ ਹਾਕੂ ਵੱਲ ਇੰਜ ਵੇਖਿਆ ਜਿਵੇਂ ਉਹਦੀ ਗੱਲ ਦਾ ਜਵਾਬ ਨਾ ਦੇਣਾ ਹੋਵੇ, ਸਿਰਫ਼ ਇਹ ਵੇਖਣਾ ਹੋਵੇ ਪਈ ਉਹ ਬੈਠਾ ਹੋਇਆ ਏ ਨਾ। ਨੂਰੇ ਨੂੰ ਚਾਹ ਬਣਾਉਣ ਦੇ ਧਿਆਨੇ ਲੱਗੇ ਵੇਖ ਕੇ ਹਾਕੂ ਨੇ ਫੇਰ ਉਹਦਾ ਧਿਆਨ ਆਪਣੇ ਵੱਲ ਕਰਾਉਣ ਲਈ ਆਖਿਆ;

"ਏਸ ਤੋਂ ਵੱਧ ਕਿਸੇ ਨਾਲ ਕੀ ਹੋਣੀ ਏ?"

ਪਰ ਨੂਰੇ ਦਾ ਧਿਆਨ ਐਤਕੀਂ ਰਸਾਂ ਵਾਲੇ ਪੀਪੇ ਵਿਚ ਟੁਰਦੇ ਦੋ ਕਾਢਿੱਆਂ ਵੱਲ ਸੀ। ਉਹਨੇ ਸ਼ੀਸ਼ੇ ਵਿਚੋਂ ਦੀ ਉਨ੍ਹਾਂ ਨੂੰ ਅੱਗੜ ਪਿੱਛੜ ਦੌੜਦਿਆਂ ਵੇਖਿਆ ਤੇ ਵੱਟ ਜਿਹਾ ਖਾ ਕੇ ਪੀਪੇ ਦਾ ਢੱਕਣ ਚੁੱਕਿਆ ਤੇ ਪਰ੍ਹਾਂ ਸੜਕ 'ਤੇ ਗਵਾਹ ਮਾਰਿਆ।

"ਖਾਣ ਦੇ ਇਨ੍ਹਾਂ ਨੂੰ। ਇਨ੍ਹਾਂ ਦੀ ਵੀ ਤੇ ਇੰਜੇ ਈ ਲਿਖੀ ਹੋਈ ਏ।"

ਹਾਕੂ ਨੇ ਗੱਲ ਦਾ ਸਿਰਾ ਨੂਰੇ ਨੂੰ ਫੜਾਂਦਿਆਂ ਕਿਹਾ ਤੇ ਨੂਰੇ ਨੇ ਅੱਗੋਂ ਖਿਝੇ ਹੋਏ ਲਹਿਜੇ ਨਾਲ ਜਵਾਬ ਦਿੱਤਾ, "ਮਾਂ ਦੇ ਦੀਨੇ, ਖਾਂਦੇ ਥੋੜ੍ਹਾ ਤੇ ਭੋਰਦੇ ਬਹੁਤਾ ਨੇ।"

ਹਾਕੂ ਦੇ ਤੇ ਜਿਵੇਂ ਗੱਲ ਹੱਥ ਆ ਗਈ ਹੋਵੇ। ਉਹਨੇ ਕਿਹਾ, "ਆਪਣਾ ਆਪਣਾ ਕਾਰਾ ਹੁੰਦਾ ਏ। ਤੂੰ ਸੱਚ ਦੱਸ ਅੱਡੇ ਵਿਚ ਉਨ੍ਹਾਂ ਨੂੰ ਕਿਸੇ ਨਾ ਵੇਖਿਆ ਤੇ ਕਿਸੇ ਨਾ ਸਿਹਾਣਿਆਂ?"

"ਖੁਦਾਈ ਢੁਕਦੀ ਏ ਆਵਾਜਾਈ ਦੀ। ਠਾਹਰ ਜੋ ਹੋਈ। ਕਿਸੇ ਦੇ ਮੱਥੇ 'ਤੇ ਲਿਖਿਆ ਏ ਪਈ ਚੋਰ ਏ ਕਿ ਸਾਧ ਏ?" ਹੁਣ ਨੂਰਾ ਆਪਣੀ ਗੱਲ ਭੁੰਞੇ ਨਹੀਂ ਸੀ ਪੈਣ ਦੇ ਰਿਹਾ। ਉਹ ਬੋਲ ਰਿਹਾ ਸੀ;

"ਪਿੱਛੇ ਜਦੋਂ ਪਟਵਾਰੀਆਂ ਨੇ ਨੰਬਰਦਾਰਾਂ ਦੇ ਭਤੀਜੇ ਨੂੰ ਦਿਨ ਦੀਵੀਂ ਵੱਢ ਦਿੱਤਾ ਸੀ ਤੇ ਕਿਵੇਂ ਸ਼ਾਮੀਂ ਆਲੇ ਭੋਲੇ ਬਣ ਕੇ ਲਾਰੀਓਂ ਲੱਥੇ ਸਨ ਤੇ ਬੜੇ ਘੇਸਲੇ ਹੋ ਕੇ ਏਥੇ ਚਾਹ ਪੀਣ ਬਹਿ ਗਏ ਸਨ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਪਈ ਨੰਬਰਦਾਰਾਂ ਦਾ ਭਤੀਜਾ ਅੱਜ ਦੁਪਹਿਰੀਂ ਕਿਸੇ ਵੱਢ ਦਿੱਤਾ ਏ ਤਾਂ ਇਹ ਸੁਣ ਕੇ ਉਹ ਇੰਜ ਭੁੜਕੇ ਜਿਵੇਂ ਉਨ੍ਹਾਂ ਦੇ ਪੈਰਾਂ ਥੱਲੇ ਕੋਈ ਠੂੰਹਾਂ ਆ ਗਿਆ ਹੋਵੇ। ਕੱਪਾਂ ਵਿਚ ਪਾਈ ਚਾਹ ਛੱਡ ਕੇ ਵਗ ਤੁਰੇ। ਕਿਉਂ ਸ਼ੱਕ ਵਿਚ ਸਾਰਾ ਪਿੰਡ ਥਾਣੇ ਬਠਾਈ ਰੱਖਿਆ ਤੇ ਕਈਆਂ ਦੀ ਕਿਵੇਂ ਛਤਰੌਲ ਕਰਾਈ। ਕੋਈ ਅਠਵੇਂ ਦਿਹਾੜੇ ਜਾ ਕੇ ਪਤਾ ਲੱਗਾ ਪਈ ਇਹ ਤੇ ਉਨ੍ਹਾਂ ਦਾ ਹੀ ਕਾਰਾ ਏ।"

ਐਨੇ ਨੂੰ ਕਰਮੇ ਨੇ ਸਾਇਕਲ ਹੱਟੀ ਉੱਤੇ ਆ ਚਾੜ੍ਹੀ। ਹੈਂਡਲ ਤੋਂ ਦੁੱਧ ਦਾ ਕੈਨ ਲਾਹ ਕੇ ਚੁੱਲ੍ਹੇ ਕੋਲ ਪਏ ਸਿਲਵਰ ਦੇ ਵੱਡੇ ਤਸਲੇ ਵਿਚ ਦੁੱਧ ਪਾਉਣ ਲੱਗ ਪਿਆ। ਜਦੋਂ ਉਹਨੇ ਹੱਟੀ ਦੇ ਧੁਆਂਖੇ ਹੋਏ ਘਸਮੈਲੇ ਬੈਂਚ 'ਤੇ ਬੈਠ ਹਾਕੂ ਨੂੰ ਗੁੱਛਾ-ਮੁੱਛਾ ਹੋਇਆ ਵੇਖਿਆ ਤੇ ਉਹਨੂੰ ਛੇੜਦਿਆਂ ਹੋਇਆਂ ਕਿਹਾ, "ਸੁਣਾ ਚਾਚਾ, ਚਾੜ੍ਹ ਦਿੱਤਾ ਈ ਨਵਾਂ ਚੰਦ?"

"ਉਏ ਇਹ ਤਾਂ ਤੁਹਾਡੇ ਜਿਹੇ ਤੱਤ ਲਹੂ ਵਾਲੇ ਮੁੰਡਿਆਂ ਖੁੰਡਿਆਂ ਦਾ ਕੰਮ ਏ।"

"ਭੇਜਦਾ ਆਂ ਥਾਣੇਦਾਰ ਨੂੰ।

ਮੈਂ ਹੁਣ ਉਹਦੇ ਘਰ ਈ ਦੁੱਧ ਛੱਡਣ ਜਾ ਰਿਹਾ ਆਂ।"

"ਆਹੋ ਕਹਿ ਦੇ, ਕਹਿ ਦੇ। ਥਾਣੇਦਾਰ ਦਾ ਤੂੰ ਸਾਲਾ ਜੂ ਲੱਗਦਾ ਏਂ, ਜੋ ਕਹੇਂਗਾ ਉਹੋ ਮੰਨੂੰ।"

ਕਰਮੇ ਨੇ ਸੁੱਕੇ ਬਾਜਰੇ ਵਰਗੇ ਖਿੜੇ ਹਾਸੇ ਦਾ ਛੱਟਾ ਦੇਂਦਿਆਂ ਨੂਰੇ ਵੱਲ ਸੈਨਤ ਮਾਰਦਿਆਂ ਕਿਹਾ;

"ਈਮਾਨ ਨਾਲ ਏਸ ਦਾ ਮੂੰਹ ਮਾਰਦਾ ਏ, ਨਹੀਂ ਤਾਂ...।"

"ਉਏ ਜਾਹ ਵੀ ਹੁਣ। ਨਹੀਂ ਤੇ ਸੁਣਦਾ ਏਂ ਮੇਰੇ ਕੋਲੋਂ...।"

ਹਾਕੂ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਕਰਮੂ ਸਾਇਕਲ 'ਤੇ

ਲੱਤ ਤੇ ਸ਼ਾਂ ਕਰਦਾ ਅਹੁ ਗਿਆ।

ਨੂਰੇ ਨੇ ਚਾਹ ਬਣਾ ਕੇ ਹਾਕੂ ਨੂੰ ਫੜਾਈ ਤੇ ਹਾਕੂ ਨੇ ਕਿਹਾ, "ਇਕ ਰਸ ਵੀ ਫੜ੍ਹਾ ਉਰ੍ਹਾਂ। ਅੰਦਰ ਖੋਹ ਜਿਹੀ ਪੈ ਰਹੀ ਏ। ਨਿਰੀ ਚਾਹ ਤੇ ਨਿੱਘ ਦਾ ਤਰਲਾ ਏ। ਇਕ ਤਾਂ ਉਂਜ ਸਾਡੇ ਹੱਡ ਬੁਢੜੇ ਹੋ ਗਏ ਨੇ, ਉੱਤੋਂ ਐਦਕੀਂ ਸੁੱਕਾ ਪਾਲਾ ਵੀ ਅੰਤ ਦਾ ਪਿਆ ਏ।"

ਨੂਰੇ ਨੇ ਪੀਪੇ ਵਿਚੋਂ ਇਕ ਰਸ ਕੱਢ ਕੇ ਹਾਕੂ ਨੂੰ ਫੜਾਇਆ। ਰਸ ਫੜਦਿਆਂ ਹਾਕੂ ਨੇ ਫੇਰ ਗੱਲ ਟੋਰੀ;

"ਚੰਗਾ ਹੋਇਆ ਪਤਾ ਲੱਗ ਗਿਆ ਨਹੀਂ ਤਾਂ ਆਪਣੇ ਮੁੰਡੇ ਤਾਂ ਐਵੇਂ ਦਾਗ਼ੀ ਹੋ ਜਾਣੇ ਸਨ। ਜਿਨ੍ਹਾਂ ਖਾਧੀਆਂ ਗਾਜਰਾਂ ਢਿੱਡ ਉਨ੍ਹਾਂ ਦੇ ਪੀੜ, ਸਾਨੂੰ ਕੀ?" ਨੂਰੇ ਬੜੀ ਲਾਪਰਵਾਹੀ ਜਤਾਉਂਦਿਆਂ ਕਿਹਾ। ਪਰ ਹਾਕੂ ਨੇ, ਜਿਹੜਾ ਬੜਾ ਫ਼ਿਕਰਮੰਦ ਸੀ, ਜਵਾਬ ਦਿੱਤਾ, "ਪਰ ਭਾਅ ਜੀ! ਇਹ ਵੀ ਨਹੀਂ। ਮਾਂਹ ਕਈਆਂ ਲਈ ਬਾਦੀ, ਕਈਆਂ ਲਈ ਸੁਆਦੀ।"

ਲਾਰੀ ਅੱਡੇ 'ਤੇ ਘਸਮੈਲੀ ਜਿਹੀ ਸ਼ਾਮ ਹੁਣ ਹਨੇਰੇ ਦੀ ਬੁੱਕਲ ਨੂੰ ਸੰਵਾਰ ਰਹੀ ਸੀ। ਐਨੇ ਨੂੰ ਸੜਕ 'ਤੇ ਇਕ ਬੱਸ ਰੁਕੀ ਤੇ ਉਹਦੇ ਵਿਚੋਂ ਕੁਝ ਸਵਾਰੀਆਂ ਲੱਥੀਆਂ। ਉਨ੍ਹਾਂ ਵਿਚ ਤੁਫੈਲਾ ਮੋਚੀ ਤੇ ਉਹਦੀ ਜ਼ਨਾਨੀ ਅੱਗੜ-ਪਿੱਛੜ ਲੱਥੇ। ਤੁਫੈਲ ਨੇ ਬੋਸਕੀ ਦੀ ਕਮੀਜ਼ ਉੱਤੇ ਧੁੱਸੇ ਦੀ ਝੁੰਬ ਮਾਰੀ ਹੋਈ ਸੀ। ਸਿਰ 'ਤੇ ਬਿਨਾਂ ਕੁਲੇ ਦੇ ਮਸੱਦੀ ਬੰਨ੍ਹੀ ਹੋਈ ਸੀ, ਜਿਹਨੂੰ ਧੁੱਸੇ ਦੇ ਝੁੰਬ ਨੇ ਲੁਕਾਇਆ ਹੋਇਆ ਸੀ। ਤੁਫੈਲ ਦੀ ਜ਼ਨਾਨੀ ਫ਼ੈਜਾ ਨੇ ਵੀ ਏਸ ਉਮਰੇ ਬੜੇ ਫੰਦ ਖਿਲਾਰੇ ਹੋਏ ਸਨ। ਸੱਕ ਸੁਰਮੇ ਦੇ ਨਾਲ-ਨਾਲ ਵਾਲ ਕਾਲੇ ਕਰਨ ਵਾਲੀ ਟਿਊਬ ਵੀ ਵਰਤੀ ਹੋਈ ਸੀ। ਬੱਸ ਤੋਂ ਲਹਿ ਕੇ ਤੁਫੈਲ ਨੇ ਭੋਏਂ ਤੇ ਚਮੜੇ ਦਾ ਬਕਸਾ ਰੱਖਿਆ ਤੇ ਬੱਸ ਵਿਚ ਬਹਿ ਬਹਿ ਕੇ ਢਿੱਲੀ ਹੋਈ ਧੋਤੀ ਨੂੰ ਸਾਂਭਣ ਲੱਗ ਪਿਆ। ਫ਼ੈਜਾ ਨੇ ਗਰਮ ਸ਼ਾਲ ਦੀ ਬੁੱਕਲ ਸਵਾਰੀ ਤੇ ਦੋਵੇਂ ਘਰ ਵੱਲ ਨੂੰ ਟੁਰ ਪਏ। ਹਾਲੇ ਦੋ ਤਿੰਨ ਪੈਰ ਈ ਪੁੱਟੇ ਹੋਣਗੇ ਕਿ ਤੁਫੈਲ ਦੀ ਨਜ਼ਰ ਹਾਕੂ 'ਤੇ ਪਈ, ਜਿਹੜਾ ਨੂਰੇ ਦੀ ਹੱਟੀ ਅੰਦਰ ਬੈਠਾ ਚਾਹ ਦੇ ਘੁੱਟ ਭਰ ਰਿਹਾ ਸੀ। ਤੁਫੈਲ ਨੂੰ ਇਕ ਅਛਵੈਣੀ ਜਿਹੀ ਲੱਗੀ। ਉਹਨੇ ਫ਼ੈਜਾ ਵੱਲ ਚਮੜੇ ਦਾ ਬਕਸਾ ਕਰਦਿਆਂ ਹੋਇਆ ਕਿਹਾ, "ਇਹ ਲੈ ਚੱਲ ਘਰ ਨੂੰ। ਮੈਂ ਤੇਰੇ ਮਗਰ ਮਗਰ ਟੁਰਿਆ ਆਉਣਾ।" ਫ਼ੈਜਾ ਨੂੰ ਖਿਝ ਚੜ੍ਹੀ, ਉਹ ਬੋਲੀ; "ਐਵੇਂ ਗੱਲੀਂ ਨਾ ਬਹਿ ਜਾਵੀਂ। ਤੇਰੀ ਤੇ ਆਦਤ ਏ ਬੰਦਾ ਲੱਭਾ ਨਹੀਂ ਤੇ ਤੂੰ ਗੱਲੀਂ ਪਿਆ ਨਹੀਂ।"

"ਚੁੱਪ ਕਰ, ਐਵੇਂ ਨਾ ਟੁੱਟੇ ਛਿੱਤਰ ਵਾਂਗ ਵਧੀ ਜਾ।" ਤੁਫੈਲ ਨੇ ਅੱਗੋਂ ਝਾੜ ਪਈ।

"ਖਸਮਾਂ ਨੂੰ ਖਾ।" ਫ਼ੈਜਾ ਭੈੜੇ ਸਾਥ ਤੋਂ ਪਹਿਲੇ ਈ ਤੰਗ ਪਈ ਹੋਈ ਸੀ। ਉਹ ਬੁੜ-ਬੁੜ ਕਰਦੀ ਘਰ ਵੱਲ ਟੁਰ ਪਈ।

ਤੁਫੈਲ ਨੇ ਹੱਟੀ ਲਾਗੇ ਅੱਪੜ ਕੇ ਕਿਹਾ, "ਬੈਠਾ ਏਂ ਹਾਕੂ?"

"ਆ ਭਈ ਤੁਫੈਲ ਮੁਹੰਮਦਾ, ਆ ਜਾ ਤੂੰ ਵੀ।"

"ਬਣਾ ਭਈ ਚਾਹ।" ਤੁਫੈਲ ਨੇ ਨੂਰੇ ਨੂੰ ਚਾਹ ਦੀ ਵਾਜ ਲਾਈ ਤੇ ਹਾਕੂ ਕੋਲ ਬੈਂਚ 'ਤੇ ਬਹਿੰਦਿਆਂ ਹੋਇਆ ਬੋਲਿਆ:

"ਪਹਿਲਾਂ ਪਾਣੀ ਦਾ ਘੁੱਟ ਪਿਆਈਂ।"

ਨੂਰੇ ਨੇ ਛੇਤੀ ਨਾਲ ਸਿਲਵਰ ਦੇ ਗਲਾਸ ਨੂੰ ਪਾਣੀ ਨਾਲ ਉੱਘਾਲ ਕੇ ਉਹਦੇ ਵਿਚ ਤਾਜ਼ਾ ਪਾਣੀ ਭਾਰ ਕੇ ਤੁਫੈਲ ਨੂੰ ਫੜਾ ਦਿੱਤਾ। ਤੁਫੈਲ ਨੇ ਨੱਕ ਚੜ੍ਹਾ ਕੇ ਕਿਹਾ, "ਕਿੰਨੀ ਵਾਰੀ ਤੈਨੂੰ ਕਿਹਾ ਏ ਦੋ ਸ਼ੀਸ਼ੇ ਦੇ ਗਲਾਸ ਲਿਆ ਰੱਖ। ਬੰਦਾ ਕੁਬੰਦਾ ਵੇਖਣਾ ਪੈਂਦਾ ਏ। ਪੱਕੇ ਭਾਂਡੇ ਦੀ ਤੇ ਜੂਠ ਈ ਨਹੀਂ ਜਾਂਦੀ, ਨੂਰਿਆ! ਖ਼ਿਆਲ ਰੱਖਿਆ ਕਰ।"

ਤੁਫੈਲ ਮੁਹੰਮਦ ਨੇ ਜਰ ਜਿਹਾ ਲਿਆ ਸੀ, ਪਰ ਫੇਰ ਵੀ ਉਹ ਬੋਲਣੋਂ ਨਾ ਰਹਿ ਸਕਿਆ।

"ਤੇਰੇ ਵਾਂਗ ਥੋੜ੍ਹੇ ਆਂ। ਆਪਾਂ ਤੇ ਖਾਂਦੇ ਪੀਂਦੇ ਆ। ਮੁੰਡਾ ਕਹਿੰਦਾ ਏ ਪੁਜੀਸ਼ਨ ਰੱਖ ਆਪਣੀ। ਭਾਰਾ ਗੌਰਾ ਹੋ ਕੇ ਗੱਲਬਾਤ ਕਰਿਆ ਕਰ, ਹਾਕਮਾ, ਬਸ ਐਦਕੀਂ ਖੜ੍ਹਾ ਕਰ ਦੇਣਾ ਏ ਕੋਠਾ ਪਟਵਾਰੀਆਂ ਦੇ ਚੁਬਾਰੇ ਤੋਂ ਦੋ ਗਜ਼ 'ਤਾਂਹ। ਤੂੰ ਤੇ ਹਾਕਮਾ ਜਿੰਦ ਈ ਗਾਲ਼ ਦਿੱਤੀ ਆ ਜ਼ਿਮੀਂਦਾਰ ਅਖਵਾਉਣ ਲਈ। ਉਏ ਦੋ ਕਿੱਲੇ ਜ਼ਮੀਨ ਵੀ ਮੂਰਖਾ ਕਾਹਦੀ ਜ਼ਿਮੀਂਦਾਰੀ। ਹੁਣ ਮਿੱਟੀ ਨਾਲ ਮਿੱਟੀ ਹੋਇਆ ਰਹਿਣਾ ਕੋਈ ਮਾਣ ਨਹੀਂ। ਹੁਣ ਕਿਹੜਾ ਜੱਟ ਭੋਏਂ ਨੂੰ ਮਾਂ ਕਹਿੰਦਾ। ਲਿਆ ਖਾਂ ਮੇਰੇ ਮੂਹਰੇ ਉਹਨੂੰ, ਮੈਂ ਤੈਨੂੰ ਕਹਿੰਨਾ ਵੇਚ ਦੇ ਜ਼ਮੀਨ। ਜੱਟ ਤੇ ਓਦੋਂ ਗਹਿਣੇ ਪਾ ਦੇਂਦਾ ਸੀ ਜਦੋਂ ਉਹ ਇਹਨੂੰ ਮਾਂ ਕਹਿੰਦਾ ਸੀ। ਛੱਡ ਇਹ ਬਾਤਾਂ। ਕੋਈ ਨਵੀਂ ਕਹਾਣੀ ਕਰ। ਲੁਹਾਰਾ ਤਰਖਾਣਾ ਸਿਖਾ ਤੇ ਟੋਰ ਦੇ ਪੁੱਤਰ ਬਾਹਰ। ਤੇਰੇ ਨਾਲ ਪੁਰਾਣਾ ਮੇਲ ਵਰਤਣ ਆ। ਤੇਰਾ ਸੇਕ ਆਉਂਦਾ। ਕਹਵੇਂ ਤੇ ਮੰਗਵਾ ਦਿਆਂ ਵੀਜ਼ਾ?"

"ਉਏ ਤੂੰ ਇਹ ਦੱਸ ਆਇਆ ਕਿਥੋਂ ਏਂ?" ਹਾਕੂ ਇੰਜੇ ਡੌਰਾ-ਭੌਰਾ ਹੋਇਆ ਬੈਠਾ ਸੀ।

"ਗਿਆ ਸਾਂ ਮੁੰਡੇ ਦੇ ਸਹੁਰਿਆਂ ਦੇ। ਉਥੋਂ ਅੱਗੇ ਆਪਣੀ ਫਾਤਮਾ ਲਈ ਦੱਸ ਪਈ ਸੀ। ਮੁੰਡਾ ਬਾਹਰ ਗਿਆ ਹੋਇਆ ਏ। ਘਰ ਠੀਕ ਠਾਕ ਏ। ਮੁੰਡਾ 'ਕੱਲਾ ਏ। ਕਮਾ ਕਮਾ ਕੇ ਘਰ ਭਰੀ ਜਾਂਦਾ ਏ। ਬਸ ਉਹਨੂੰ ਸਾਂਭਣ ਵਾਸਤੇ ਕੁੜੀ ਦੀ ਲੋੜ ਆ। ਅੱਜ

ਕੱਲ੍ਹ ਮੁੰਡਾ ਆਇਆ ਹੋਇਆ ਏ ਮਹੀਨੇ ਦੀ ਛੁੱਟੀ। ਤੇ ਤੈਨੂੰ ਇਕ ਹਾਸੇ ਵਾਲੀ ਗੱਲ ਸੁਣਾਵਾਂ। ਉਥੇ ਕਿਸੇ ਨੇ ਕਿਹਾ, ਕੁੜੀ ਕਿੰਨਾ ਪੜ੍ਹੀ ਲਿਖੀ ਆ। ਇਕ ਵਾਰ ਤੇ ਮੈਨੂੰ ਕੰਬਣੀ ਜਿਹੀ ਆ ਗਈ। ਐਡਾ ਵੱਡਾ ਘਰ ਖੁੱਸਣ ਦਾ ਝੋਰਾ ਜਾਗਿਆ। ਪਰ ਮੇਰੀ ਹੋਣ ਵਾਲੀ ਕੁੜਮਣੀ ਨੇ ਕੰਨਾਂ ਨੂੰ ਹੱਥ ਲਾ ਕੇ ਕਿਹਾ, ਨਾ ਅਸਾਂ ਨਹੀਂ ਪੜ੍ਹੀ ਲਿਖੀ ਨੂੰਹ ਲਿਆਉਣੀ। ਤੋਬਾ ਤੋਬਾ ਪੜ੍ਹੀਆਂ ਲਿਖੀਆਂ, ਉਹ ਛਾਲੇ ਪਾਂਦੀਆਂ ਨੇ ਕਿ ਰਹੇ ਨਾ ਰੱਬ ਦਾ। ਪਰ ਉਸ ਮਾਂ ਦੇ ਦੀਨੇ ਨੇ ਅੱਗੋਂ ਕਿਹਾ;

"ਕਬੀਲਦਾਰੀਆਂ ਵਿਚ ਬੜੇ ਬਹੀ ਖ਼ਾਤਿਆਂ ਦੀ ਲੋੜ ਹੁੰਦੀ ਏ ਨਾਲੇ ਖ਼ਤ ਪੱਤਰ ਈ ਲਿਖਣਾ ਪੜ੍ਹਨਾ ਪੈ ਜਾਂਦਾ ਏ। ਤੀਵੀਂ ਨੂੰ ਇਹ ਤਾਂ ਪਤਾ ਹੋਵੇ ਪਈ ਇਹ ਸੂਈ ਗੈਸ ਦਾ ਬਿੱਲ ਏ, ਇਹ ਬਿਜਲੀ ਦਾ, ਇਹ ਟੀ.ਵੀ. ਲਾਇਸੈਂਸ ਏ, ਇਹ ਬੈਂਕ ਡਰਾਫਟ ਏ, ਇਹ ਚੈੱਕ ਬੁੱਕ ਏ। ਉਹ ਤੇ ਇੰਜ ਇਕੋ ਸਾਹੇ ਬੋਲੀ ਜਾ ਰਹੀ ਸੀ ਜਿਵੇਂ ਉਹਦੇ ਮੂੰਹ ਦੀਆਂ ਸੀਊਣਾਂ ਉਧੜੀਆਂ ਹੋਣ। ਇਕ ਪਲ ਤੇ ਮੇਰੇ ਕੁੜਮ ਦੇ ਮੱਥੇ 'ਤੇ ਕਿਸੇ ਸੋਚ ਨੇ ਵੱਟ ਪਾਇਆ। ਉਹਨੇ ਅੱਖੀਆਂ ਚੁੰਨ੍ਹੀਆਂ ਕਰਕੇ ਕਿਹਾ;

"ਹਾਂ ਇਹ ਗੱਲ ਤੇ ਸੁੱਟਣ ਵਾਲੀ ਨਹੀਂ। ਮੇਰੇ ਦਿਮਾਗ਼ ਵਿਚ ਆਈ, ਲੈ ਭਈ ਇਹ ਤੇ ਸੜਕੋਂ ਲੱਥ ਕੇ ਕੱਚੀ 'ਤੇ ਪੈ ਗਿਆ ਏ, ਪਰ ਦੂਜੇ ਪਲ ਉਹਦੀ ਜ਼ਨਾਨੀ, ਭਈ ਕੀ ਉਹਦਾ ਫੇਰ ਸੀ, ਜਿਵੇਂ ਸ਼ੀਂਹ ਬਘਿਆੜ, ਭੁੱਬ ਮਾਰ ਕੇ ਬੋਲੀ, ਮੈਂ ਨਹੀਂ ਸਾਂ ਜੀ ਅਨਪੜ੍ਹ? ਮੈਂ ਨਹੀਂ ਵਸ ਕੇ ਵਖਾਇਆ? ਗੈਰਾਂ ਵਿਚ ਰਹੀ, ਹੁਣ ਕਿਸੇ ਕੋਲ ਟਾਈਮ ਏ? ਹੁਣ ਲਿਖਣ ਤੇ ਪੜ੍ਹਨ ਦਾ ਨਹੀਂ, ਵੇਖਣ ਤੇ ਸੁਣਨ ਦਾ ਵੇਲਾ ਏ। ਪਹਿਲਾਂ ਜਦੋਂ ਮੇਰੇ ਮਾਪਿਆਂ ਵਲੋਂ ਕੋਈ ਖ਼ਤ ਪੱਤਰ ਆਉਂਦਾ। ਜਿਹੜੇ ਕਿਹੜੇ ਕੋਲੋਂ ਵੀ ਪੜ੍ਹਾਉਣਾ ਉਹਨੇ ਸਿਰਫ਼ ਇਹੋ ਦੱਸਣਾ, ਯਹਾਂ ਪਰ ਖ਼ੈਰੀਅਤ ਹੈ। ਆਪ ਕੀ ਖੈਰੀਅਤ ਖੁਦਾਵੰਦ ਕਰੀਮ ਸੇ ਨੇਕ ਮਤਲੂਬ ਚਾਹਤਾ ਹੂੰ, ਸੂਰਤ ਅਹਵਾਲ ਯਹ ਹੈ ਕਿ ਥੋੜ੍ਹੇ ਲਿਖੇ ਨੂੰ ਜ਼ਿਆਦਾ ਸਮਝੋ। ਖ਼ਤ ਦਾ ਜਵਾਬ ਜਲਦੀ ਦੇਂ।"

"ਖ਼ਤ ਭੈੜਾ ਕੀ ਸੀ, ਨਿਰੀ ਖੇਚਲ ਹੁੰਦੀ ਸੀ। ਹੁਣ ਯੂਨਸ ਨੇ ਬਾਹਰੋਂ ਟੇਪ ਰਿਕਾਰਡ ਭੇਜੀ ਏ, ਰੱਬ ਦੀ ਸਹੁੰ ਸਵਾਦ ਆ ਜਾਂਦਾ ਏ। ਉਹ ਗੱਲਾਂ ਟੇਪ ਕਰਕੇ ਘੱਲ ਦੇਂਦਾ ਹੈ, ਮੈਂ ਬਟਨ ਨੱਪ ਕੇ ਸੁਣ ਲੈਨੀ ਆਂ ਤੇ ਇੰਜ ਲੱਗਦਾ ਏ ਪੁੱਤਰ ਸਮੁੰਦਰ ਪਾਰ ਨਹੀਂ ਸਗੋਂ ਦੂਜੇ ਅੰਦਰ ਬੈਠਾ ਹੋਇਆ ਗੱਲਾਂ ਕਰ ਰਿਹਾ ਏ। ਕਈ ਗੱਲਾਂ ਤੇ ਖ਼ਤਾਂ ਵਿਚ ਲਿਖੀਆ ਜਾ ਈ ਨਹੀਂ ਸਕਦੀਆਂ। ਰੱਬ ਦੀ ਸਹੁੰ ਸਾਰੀ ਸੂਰਤੇ-ਹਾਲ ਦਾ ਹੁਣ ਪਤਾ ਲੱਗਾ ਏ ਕਿ ਇਹਨੂੰ ਕਹਿੰਦੇ ਨੇ, ਸੂਰਤੇ-ਹਾਲ। ਉਹਨੇ ਫੇਰ ਗੱਲ ਵਿਚ ਗੰਢ ਮਾਰਨ ਦਾ ਤਰਲਾ, ਮਾਰਿਆ, ਪਰ ਮੇਰੀ ਕੁੜਮਣੀ ਨੇ ਕਿਹਾ;

'ਸ਼ਗਨਾਂ ਵੇਲੇ ਇਹੋ ਜਿਹੇ ਵਹਿਮ ਤੇ ਵਿਸ਼ਵਾਸ ਚੰਗੇ ਨਹੀਂ ਹੁੰਦੇ। ਅੱਲ੍ਹਾ ਦਾ ਨਾਂ ਲਵੋ ਤੇ ਮੂੰਹ ਮਿਠਾ ਕਰੋ।' ਤੇ ਫੇਰ ਉਹ ਛੇਤੀ ਨਾਲ ਮਠਿਆਈ ਦਾ ਡੱਬਾ ਚੁੱਕ ਲਿਆਈ ਤੇ ਕਿਹਾ;

"ਲਓ ਜੀ ਖਾਓ ਅਮਰਤੀਆਂ।"

"ਅਮਰਤੀਆਂ?" ਹਾਕੂ ਨੇ ਪੁੱਛਿਆ, "ਉਹ ਕੀ ਹੁੰਦਾ ਏ?"

"ਹੁੰਦਾ ਨਹੀਂ, ਹੁੰਦੀਆਂ ਨੇ। ਵੱਡੇ ਘਰਾਂ ਦੀਆਂ ਸ਼ਹਿਰੀ ਜਲੇਬੀਆਂ।"

"ਜਲੇਬ ਕਹੋ ਨਾ ਫੇਰ।"

"ਮੈਂ ਤੇਰੇ ਵਾਂਗਰ ਪਾਗਲ ਆਂ? ਉਏ ਜਲੇਬ ਗੁੜ ਦੇ ਹੁੰਦੇ ਨੇ ਤੇ ਤੇਲ ਵਿਚ ਕੱਢੀਦੇ ਨੇ। ਜਲੇਬੀਆਂ ਉਹ ਜੋ ਖੰਡ ਦੀਆਂ ਹੁੰਦੀਆਂ ਨੇ ਤੇ ਵਲੈਤੀ ਘਿਉ ਵਿਚ ਕੱਢੀਦੀਆਂ ਨੇ ਤੇ ਅਮਰਤੀਆਂ ਮਿਸਰੀ ਦੀਆਂ ਬਣੀਆਂ ਹੁੰਦੀਆਂ ਨੇ, ਜਿਹੜੀਆਂ ਦੇਸੀ ਘਿਉ ਵਿਚ ਤਲੀਆਂ ਹੁੰਦੀਆਂ ਨੇ।"

"ਕੂਜਿਆਂ ਮਿਸਰੀ ਦਿਆਂ?" ਹਾਕੂ ਦੇ ਮੂੰਹ ਵਿਚੋਂ ਰਾਲ ਜਿਹੀ ਵਗ ਪਈ।

"ਆਹੋ ਲੂਣ ਦਿਆ ਪਹਾੜਾ। ਤੇਰੇ ਪੱਲੇ ਵੀ ਗੱਲ ਬੜੀ ਦੇਰ ਨਾਲ ਪੈਂਦੀ ਏ।"

"ਤੂੰ ਵੀ ਤੇ ਗੱਲਾਂ ਦਾ ਗਲਾਧੜ ਏਂ। ਯੂਸਫ਼ ਜੁਲੈਖਾਂ ਲੈ ਕੇ ਬਹਿ ਜਾਣਾ ਏਂ। ਛੇਤੀ ਨਾਲ ਗੱਲ ਮੁਕਾ। ਅਖ਼ੀਰ ਹੋਇਆ ਕੀ?"

"ਬੱਸ ਪੱਕੀ ਕਰ ਆਇਆਂ ਮੈਂ। ਪਰਸੋਂ ਉਨ੍ਹਾਂ ਆਉਣਾ ਏ ਦਿਨ ਮਿਥਣ। ਏਸ ਮਹੀਨੇ ਦੇ ਅਖ਼ੀਰਲੇ ਦਿਹਾੜੇ ਕੁੜੀ ਟੋਰ ਦਿਆਂਗੇ। ਅਗਲੇ ਮਹੀਨੇ ਦੀ ਪੰਦਰਾਂ ਨੂੰ ਮੁੰਡੇ ਨੇ ਬਾਹਰ ਜਾਣਾ ਏ ਤੇ ਮੁੜ ਉਹਨੇ ਦੋ ਢਾਈ ਸਾਲਾਂ ਨੂੰ ਪਰਤਣਾ ਏ।"

ਬਾਹਰ ਸੜਕ ਤੇ ਸ਼ਾਮ ਨੇ ਹਨੇਰੇ ਦੀ ਬੁੱਕਲ ਮਾਰ ਲਈ ਸੀ। ਨੂਰਾ ਕੰਧ ਵਿਚ ਲੱਗੀ ਕਿੱਲੀ ਨਾਲੋਂ ਗੈਸ ਲਾਹ ਕੇ ਉਹਨੂੰ ਬਾਲਣ ਲੱਗ ਪਿਆ। ਤੁਫੈਲ ਨੇ ਕੁੜਤੇ ਦੇ ਥੱਲੇ ਪਾਏ ਸਲੂਕੇ ਵਿਚੋਂ ਇਕ ਲਾਲ ਰੰਗ ਦੀ ਖੁੱਲ੍ਹੇ ਹੱਥ ਜੇਡੀ ਚੌੜੀ ਸਿਗਰਟਾਂ ਦੀ ਡੱਬੀ ਤੇ ਇਕ ਸੋਨੇ ਰੰਗ ਦੀ ਤੀਲ੍ਹਾਂ ਦੀ ਡੱਬੀ ਜਿੱਡਾ ਸਿਗਰਟ ਲਾਣ ਵਾਲਾ ਲਾਈਟਰ ਕੱਢਿਆ। ਸਿਗਰਟਾਂ ਦੀ ਡੱਬੀ ਵਿਚੋਂ ਇਕ ਸਿਗਰਟ ਕੱਢ ਕੇ ਹਾਕੂ ਨੂੰ ਫੜਾਉਂਦਿਆਂ ਕਿਹਾ, "ਇਹ ਲੈ ਸਿਗਰਟ ਹਾਕਮਾ!"

"ਨਾ ਭਾਅ ਤੂੰ ਈ ਇਹਨੂੰ ਫੂਕ।" ਹਾਕੂ ਨੇ ਹੁੱਕੇ ਦੇ ਘੁੱਟ ਵਰਗਾ ਕੌੜਾ ਜਵਾਬ ਦਿੱਤਾ ਤੇ ਨੂਰੇ ਵੱਲ ਵੇਖਣ ਲੱਗ ਪਿਆ, ਜਿਹੜਾ ਹੁਣ ਗੈਸ ਬਾਲ ਕੇ ਬੂਹੇ ਦੀ ਸਰਦਲ 'ਤੇ ਲੱਗੀ ਕਿੱਲੀ ਨਾਲ ਟੰਗ ਰਿਹਾ ਸੀ। ਗੈਸ ਨੂੰ ਕਿੱਲੀ ਨਾਲ ਟੰਗ ਕੇ ਨੂਰੇ ਹਾਕੂ ਵੱਲ ਵੇਖਿਆ, ਫੇਰ ਤੁਫੈਲ ਵਲੋਂ ਅੱਖ ਬਚਾ ਕੇ ਸੈਨਤ ਮਾਰੀ ਭਈ ਹੁਣ ਇਹਨੂੰ ਦੱਸ ਵੀ ਦੇ।

ਹਾਕੂ ਨੇ ਹੌਲੀ ਜਿਹੀ ਕਿਹਾ, "ਤੁਫੈਲ ਮੁਹੰਮਦ ਕੰਨ ਉਰ੍ਹਾਂ ਕਰ।"

"ਕਿਉਂ?"

"ਗੱਲ ਤੇ ਬੜੀ ਮਾੜੀ ਹੋਈ ਏ।"

"ਕਿਥੇ?"

"ਉਏ ਕੰਨ ਉਰ੍ਹਾਂ ਕਰ ਮੂਰਖਾ। ਐਵੇਂ 'ਵਾ ਵਿਚ ਉੱਡੀ ਫਿਰਨਾ ਏਂ, ਹੁਣੇ ਭੋਏਂ 'ਤੇ ਆ ਜਾਵੇਂਗਾ।"

ਤੁਫੈਲ ਨੂੰ ਜਿਵੇਂ ਕੋਈ ਖੁੜਕ ਗਈ ਹੋਵੇ। ਉਹਨੇ ਹਾਕੂ ਦੇ ਮੂੰਹ ਕੋਲ ਕੰਨ ਕਰਕੇ ਕਿਹਾ:

"ਲਏ! ਤੇਰੀ ਨੂੰਹ ਨੱਸ ਗਈ ਆ।" ਹਾਕੂ ਨੇ ਪੋਲੇ ਜਿਹੇ ਕਹਿ ਦਿੱਤਾ ਪਰ ਤੁਫੈਲ ਨੇ ਕੰਨ ਨੂੰ, ਸਿਰ ਨੂੰ ਇੰਜ ਛੰਡਿਆ ਜਿਵੇਂ ਉਹਦੇ ਕੰਨ ਵਿਚ ਕਿਸੇ ਤੱਤਾ ਤੱਤਾ ਲੋਹਾ ਤੇਲ ਵਾਂਗ ਪਾ ਦਿੱਤਾ ਹੋਵੇ।

"ਹੈਂ...?" ਬੇਯਕੀਨੀ ਨਾਲ ਉਹਦਾ ਮੂੰਹ ਟੁੱਟੇ ਛਿੱਤਰ ਵਾਂਗ ਆਪੇ ਆਪ ਖੁੱਲ੍ਹ ਗਿਆ।

"ਆਹੋ!" ਪੂਰੇ ਯਕੀਨ ਆਹੋ ਕਹਿ ਕੇ ਹਾਕੂ ਨੇ ਤੁਫੈਲ ਦੀ ਜੀਭ 'ਤੇ ਇਕ ਭੁਜਦਾ ਕੋਲਾ ਧਰ ਦਿੱਤਾ।

"ਨਹੀਂ...ਨਹੀਂ, ਨਹੀਂ, ਇਹ ਨਹੀਂ ਹੋ ਸਕਦਾ।" ਤੁਫੈਲ ਅੱਭੜਵਾਹੇ ਉਠਿਆ ਤੇ ਅੰਨ੍ਹੇਵਾਹ ਘਰ ਨੂੰ ਨੱਸ ਦੌੜਿਆ। ਅੱਡੇ ਵਿਚਲੇ ਲੋਕਾਂ ਉਹਨੂੰ ਟੱਡੀਆਂ ਅੱਖਾਂ ਨਾਲ ਵੇਖਿਆ ਤੇ ਵੇਖਦੇ ਈ ਰਹਿ ਗਏ। ਅੱਗੇ ਬਾਜ਼ਾਰ ਵਿਚ ਹੱਟੀਆਂ 'ਤੇ ਬਾਲਣ ਵਾਲੀਆਂ ਬੱਤੀਆਂ ਨੇ ਦਿਨ ਚੜ੍ਹੇ ਵਾਂਗ ਲੋਅ ਕੀਤੀ ਹੋਈ ਸੀ। ਉਹ ਜਿਉਂ ਜਿਉਂ ਘਰ ਨੂੰ ਨੱਸ ਰਿਹਾ ਸੀ, ਉਹਨੂੰ ਜਾਪਿਆ ਤਿਉਂ ਤਿਉਂ ਉਹਦਾ ਘਰ ਦੂਰ ਹੋਈ ਜਾ ਰਿਹਾ ਏ। ਥੋੜ੍ਹੀ ਦੂਰ ਜਾ ਕੇ ਉਹਨੂੰ ਲੱਗਾ ਜਿਵੇਂ ਉਹਦੇ ਵਿਚ ਸਾਹ ਸਤ ਈ ਨਹੀਂ ਰਿਹਾ। ਹੁਣ ਉਹ ਹੌਲੀ ਹੌਲੀ ਟੁਰ ਰਿਹਾ ਸੀ। ਕਿਉਂਕਿ ਹੁਣ ਉਹਨੂੰ ਆਪਣੀਆਂ ਲੱਤਾਂ ਥੱਲੇ ਦੋ ਪੈਰ ਨਹੀਂ, ਦੋ ਟੁੱਟੇ ਛਿੱਤਰ ਲੱਗ ਰਹੇ ਸਨ, ਜਿਨ੍ਹਾਂ ਨਾਲ ਟੁਰਦਿਆਂ ਰਾਹ ਖੋਟਾ ਹੁੰਦਾ ਜਾਪਦਾ ਸੀ। ਫੇਰ ਉਹਨੂੰ ਇੰਜ ਲੱਗਾ ਜਿਵੇਂ ਅੰਨ੍ਹੇਰੇ ਵਿਚ ਉਹਨੂੰ ਕੋਈ ਅੱਖਾਂ ਵੇਖ ਰਹੀਆਂ ਨੇ। ਉਹਨੇ ਆਪਣੇ ਆਪ ਨੂੰ ਇੰਜ ਘੁੱਟ ਲਿਆ ਜਿਵੇਂ ਉਹ ਅਲਫ ਨੰਗਾ ਹੋਵੇ। ਉਹ ਕੰਧ ਦੇ ਨਾਲ ਨਾਲ ਉਹਦੇ ਸਹਾਰੇ ਹੌਲੀ ਹੌਲੀ ਟੁਰ ਰਿਹਾ ਸੀ, ਉਹ ਕੰਧ ਦੇ ਨਾਲ ਨਾਲ ਕੋਹਲੂ ਦੇ ਕੋਲ ਅੱਪੜ ਕੇ ਸੁਨਿਆਰਿਆਂ ਦੀ ਗਲੀ ਦੀ ਨੁੱਕਰ 'ਤੇ ਪਹੁੰਚਿਆ ਤੇ ਉਹ ਗਲੀ ਵਿਚ ਕੁਝ ਜ਼ਨਾਨੀਆਂ ਪਰਛਾਵਿਆਂ ਵਾਂਗ ਖਲੋਤੀਆਂ ਨਜ਼ਰੀਂ ਪਈਆਂ। ਉਹ ਇਕਦਮ ਕੋਹਲੂ ਦੇ ਨਾਲ ਦੀ ਕੰਧ ਨਾਲ ਸਾਹ ਰੋਕ ਕੇ ਖਲੋ ਗਿਆ। ਜ਼ਨਾਨੀਆਂ ਗੱਲਾਂ ਪਈਆਂ ਕਰਦੀਆਂ ਸਨ। ਇੱਕ 'ਵਾਜ ਉਹਦੀ ਕੰਨੀਂ ਪਈ;

"ਨੀ ਗਹਿਣਿਆਂ ਨੂੰ ਕਿਸੇ ਫੂਕਣਾ ਏ, ਨੀ ਲੀੜਿਆਂ ਨੂੰ ਕਿਸੇ ਸਾੜਨਾ ਏਂ। ਜਵਾਨੀ ਦੀ ਅੱਗ ਤੇ ਹੁਸਨ ਦਾ ਸੇਕ ਤੇ ਆਪਣੇ ਹੱਡਾਂ ਨੂੰ ਫੂਕ ਸੁਟਦਾ ਏ।"

ਇਕ ਹੋਰ ਵਾਜ ਉੱਭਰੀ, "ਆਹੋ ਨੀ ਆਪਣੇ ਹੱਡਾਂ ਦੀ ਅੱਗ ਸੇਕਣਾ ਬੜਾ ਔਖਾ ਏ। ਨੀ ਤੂੰ ਨਹੀਂ ਵੇਖਦੀ ਕਈ ਹਾਂਡੀਆਂ ਜਦੋਂ ਉਬਲਦੀਆਂ ਨੇ ਤੇ ਉਹ ਆਪਣੇ ਕੰਢੇ ਸਾੜ ਲੈਂਦੀਆਂ ਨੇ। ਪਰ ਕਈਆਂ ਹਾਂਡੀਆਂ ਦਾ ਉਬਾਲ ਤੇ ਚੁੱਲ੍ਹਾ ਬੁਝਾ ਦੇਂਦਾ ਏ।"

ਇਕ 'ਵਾਜ ਨੇ ਪੁੱਛਿਆ, "ਨੀ ਘਰ ਨੂੰਹ ਈ ਨਹੀਂ, ਧੀ ਵੀ ਸੀ, ਉਹਨੂੰ ਤੇ ਪਰ ਨਹੀਂ ਲੱਗੇ? ਉਹ ਤੇ ਨਹੀਂ ਉੱਡੀ?"

"ਨੀ ਸ਼ਦੈਣੇ ਤੈਨੂੰ ਐਨਾ ਵੀ ਨਹੀਂ ਪਤਾ? ਜਦੋਂ ਤੇਲੀਆਂ ਦੇ ਕੁੱਤੇ ਨੂੰ ਹੱਡੀ ਦਾ ਚਸਕਾ ਪੈ ਜਾਵੇ ਤੇ ਉਹ ਕੋਹਲੂ ਦੇ ਮੁੱਢ ਨਹੀਂ ਕਸਾਈਆਂ ਦੀ ਮੁੱਢੀਂ ਕੋਲ ਬਹਿੰਦਾ ਏ। ਨਾਲੇ ਕਦੇ ਬੋਲੀਆਂ ਹੋਈਆਂ ਵੀ ਕਿੱਲੇ ਬੱਝੀਆਂ ਨੇ!"

ਤੇਲੀਆਂ ਦੀ ਗਲੀ ਦੀ ਨੁੱਕਰੇ ਕਿਸੇ ਭਾਰੀ ਸ਼ੈਅ ਦੇ ਡਿੱਗਣ ਦੀ ਆਵਾਜ਼ ਹਨੇਰੇ ਵਿਚ ਗੂੰਜੀ, ਕਿਵੇਂ ਕੰਧ ਡਿੱਗ ਪਈ ਜਾਂ ਕੋਈ ਟਾਹਣ ਟੁੱਟ ਕੇ ਡਿੱਗਿਆ ਹੋਵੇ। ਸਾਰੀਆਂ ਜ਼ਨਾਨੀਆਂ ਅਵਾਜ਼ ਵੱਲ ਉਲਰੀਆਂ। ਜ਼ਮੀਨ 'ਤੇ ਡਿੱਗੇ ਪਰਛਾਵੇਂ ਨੂੰ ਸਿਆਣੇ ਕੇ ਇਕ ਬੋਲੀ;

"ਇਹ ਤੇ ਭਾਅ ਤੁਫੈਲ ਆ।"

ਇਹ ਸੁਣ ਕੇ ਸੱਭੇ ਇਧਰ ਉਧਰ ਖਿਲਰ-ਪੁੱਲਰ ਗਈਆਂ। ਤੁਫੈਲ ਹੌਲੀ ਜਿਹੀ ਉਠਿਆ ਤੇ ਪੈਰ ਪੈਰ ਗਲੀ ਵਿਚ ਟੁਰਨ ਲੱਗ ਪਿਆ। ਪਰ ਉਹ ਐਨਾ ਹਫਿਆ ਹੋਇਆ, ਐਨਾ ਟੁੱਟਿਆ ਹੋਇਆ ਸੀ ਪਈ ਉਹ ਫੇਰ ਧੜੰਮ ਕਰਕੇ ਭੋਏਂ 'ਤੇ ਡਿੱਗ ਪਿਆ। ਹੁਣ ਉਹਦੇ ਵਿਚ ਜ਼ਰਾ ਵੀ ਹਿੱਲ-ਜੁੱਲ ਨਹੀਂ ਸੀ ਹੋ ਰਹੀ। ਹੁਣ ਉਹ ਬੰਦਾ ਘੱਟ ਤੇ ਜ਼ਮੀਨ ਵਿਚ ਗੱਡਿਆ ਹੋਇਆ ਕਿੱਲਾ ਬਹੁਤਾ ਲੱਗ ਰਿਹਾ ਸੀ।



# ਛੋਟੀ ਕਹਾਣੀ ਦਾ ਸ਼ਹਿਨਸ਼ਾਹ ਵਿਰਕ

—ਭੁਪਿੰਦਰ ਉਸਤਾਦ



ਪੰਜਾਬੀ ਕਹਾਣੀ ਜਦੋਂ ਲਿਖਣੀ ਸ਼ੁਰੂ ਹੋਈ, ਉਦੋਂ ਇਹ ਸਿਰਫ਼ ਕਹਾਣੀ ਹੀ ਸੀ। ਨਾ ਵੱਡੀ ਨਾ ਛੋਟੀ। ਸਿਰਫ਼ ਕਹਾਣੀ। ਫਿਰ ਹੌਲੀ-ਹੌਲੀ ਲੇਖਕਾਂ ਅਲੋਚਕਾਂ ਨੇ ਇਸ ਵਿਚ ਛੋਟੀ ਕਹਾਣੀ, ਵੱਡੀ ਕਹਾਣੀ ਦੀਆਂ ਵੰਨਗੀਆਂ ਪੈਦਾ ਕਰ ਦਿੱਤੀਆਂ। ਹੁਣ ਇਸ ਵਿਚੋਂ ਇਕ ਹੋਰ ਵੰਨਗੀ ਨਿਕਲੀ ਹੈ ਜਿਸ ਨੂੰ ਮਿੰਨੀ ਕਹਾਣੀ ਜਾਂ ਲਘੂ ਕਹਾਣੀ ਦਾ ਨਾਮ ਦਿੱਤਾ ਗਿਆ ਹੈ। ਏਥੇ ਮੈਂ ਗੱਲ ਕਰ ਰਿਹਾ ਹਾਂ ਛੋਟੀ ਜਾਂ ਨਿੱਕੀ ਕਹਾਣੀ ਦੇ ਸ਼ਹਿਨਸ਼ਾਹ ਕੁਲਵੰਤ ਸਿੰਘ ਵਿਰਕ ਦੀ।

ਅਣਵੰਡੇ ਪੰਜਾਬ ਵਿਚ ਇਕ ਜ਼ਿਲ੍ਹਾ ਸੀ ਸ਼ੇਖੂਪੁਰ। ਪਾਕਿਸਤਾਨ ਵਿਚ ਹੁਣ ਵੀ ਹੈ। ਸ਼ੇਖੂਪੁਰ ਵਿਚ ਇਕ ਪਿੰਡ ਸੀ ਫੁਲਰਵਾਲ। ਉਸ ਪਿੰਡ ਵਿਚ ਆਸਾ ਸਿੰਘ ਨਾਮ ਦਾ ਇਕ ਸੱਜਣ ਨਿਵਾਸ ਕਰਦਾ ਸੀ। ਆਸਾ ਸਿੰਘ ਬਹੁਤ ਖ਼ੁਸ਼ਦਿਲ, ਮਿਲਣਸਾਰ, ਮਾਨਸਨਮਾਨ ਅਤੇ ਧਾਰਮਕ ਵਿਰਤੀ ਵਾਲਾ, ਉਪਜਾਊ ਜ਼ਮੀਨਾਂ ਦਾ ਮਾਲਕ ਜ਼ਿਮੀਦਾਰ ਸੀ। ਪਰਿਵਾਰ ਦਾ ਗੁਜ਼ਾਰਾ ਬਹੁਤ ਸੌਖਾ ਅਤੇ ਇੱਜ਼ਤ ਭਰਿਆ ਸੀ। ਲੋੜਵੰਦ ਦੀ ਮਦਦ ਕਰਨਾ ਉਹ ਆਪਣਾ ਧਰਮ ਸਮਝਦਾ ਸੀ। ਸੱਤ ਮਾਰਚ ਉੱਨੀ ਸੌ ਇੱਕੀ ਨੂੰ ਆਸਾ ਸਿੰਘ ਦੇ ਘਰ ਇਕ ਬੱਚੇ ਨੇ ਜਨਮ ਲਿਆ। ਪਰਿਵਾਰ ਨੇ ਬੜੇ ਚਾਵਾਂ ਨਾਲ ਉਸਦਾ ਸਵਾਗਤ ਕੀਤਾ। ਗੁਰਦਵਾਰੇ ਦੇ ਗ੍ਰੰਥੀ ਕੋਲੋਂ ਸ਼ਬਦ ਕਢਾ ਕੇ ਬੱਚੇ ਦਾ ਨਾਮ ਕੁਲਵੰਤ ਸਿੰਘ ਰੱਖਿਆ ਗਿਆ।

ਕੁਲਵੰਤ ਸਿੰਘ ਪੰਜ ਸਾਲ ਦਾ ਹੋ ਗਿਆ ਤਾਂ ਉਸ ਨੂੰ ਪੜ੍ਹਣ ਲਈ ਨਨਕਾਣਾ ਸਾਹਿਬ ਸਕੂਲ ਦੇ ਮਾਸਟਰ ਜੀ ਨੂੰ ਗੁੜ ਦੀ ਭੇਲੀ ਦੇ ਕੇ ਪਹਿਲੀ ਵਿਚ ਦਾਖਲ ਕਰਾਇਆ ਗਿਆ। ਉੱਥੇ ਚਾਰ ਜਮਾਤਾਂ ਪੜ੍ਹਕੇ ਚੂਹੜਕਾਣੇ ਸਕੂਲ ਵਿਚ ਦਾਖਲਾ ਲਿਆ, ਜਿੱਥੇ ਉਨ੍ਹਾਂ ਦਸਵੀਂ ਪਾਸ ਕੀਤੀ। ਅਗਲੀ ਪੜ੍ਹਾਈ ਲਈ ਵਿਰਕ ਐੱਫ.ਸੀ ਕਾਲਜ ਲਾਹੌਰ ਜਾ ਦਾਖ਼ਲ ਹੋਏ। ਉੱਥੇ ਬੀ.ਏ. ਕੀਤੀ। ਫਿਰ ਮਨ ਅੱਗੇ ਪੜ੍ਹਣ ਲਈ ਉਕਸਿਆ ਤਾਂ ਐਮ.ਏ. ਅੰਗਰੇਜ਼ੀ ਪੜ੍ਹਣ ਲਈ ਖ਼ਾਲਸਾ ਕਾਲਜ ਅੰਮ੍ਰਿਤਸਰ ਜਾ ਪਹੁੰਚੇ। ਡਾ.ਸ.ਹੀਰਾ ਸਿੰਘ ਜੀ ਨੇ ਆਪਣੇ ਇਕ ਲੇਖ ਵਿਚ ਲਿਖਿਆ ਹੈ ਕਿ ਵਿਰਕ ਦਾ ਜਨਮ ਇਕ ਸਾਧਾਰਣ ਪੇਂਡੂ ਪਰਿਵਾਰ ਵਿਚ ਹੋਇਆ ਸੀ। ਇਹ ਗੱਲ ਮੰਨਣ ਵਿਚ ਨਹੀਂ ਆਉਂਦੀ। ਕਿਉਂਕਿ ਉਸ ਜ਼ਮਾਨੇ ਵਿਚ ਸਾਧਾਰਣ ਪਰਵਾਰ ਦੇ ਬੱਚੇ ਨੂੰ ਪੜ੍ਹਾਉਣਾ ਕੋਈ ਛੋਟੀ ਮੋਟੀ ਗੱਲ ਨਹੀਂ ਸੀ। ਕਾਲਜ ਵਿਚ ਪੜ੍ਹਾਉਣਾ ਤਾਂ ਬਿਲਕੁਲ ਹੀ ਨਹੀਂ ਸੀ। ਜਿਸ ਕੋਲ ਚਾਰ ਪੈਸੇ ਹੁੰਦੇ ਸਨ ਉਹੀ ਪੜ੍ਹ ਸਕਦਾ ਸੀ।

ਐਮ.ਏ. ਅੰਗਰੇਜ਼ੀ ਪਾਸ ਕਰਨ ਪਿੱਛੋਂ ਵਿਰਕ ਹੁਰਾਂ ਐਲ.ਐਲ.ਬੀ. ਕਰਨ ਦਾ ਵੀ ਫੈਸਲਾ ਕਰ ਲਿਆ ਤੇ ਡਿਗਰੀ ਕਾਲਜ ਲਾਹੌਰ ਆ ਕੇ ਦਾਖ਼ਲਾ ਲੈ ਲਿਆ। ਖ਼ਾਲਸਾ ਕਾਲਜ ਦਾ ਮਹੀਨੇ ਵਾਰ ਇਕ ਪਰਚਾ ਨਿਕਲਦਾ ਸੀ "ਦਰਬਾਰ" ਵਿਰਕ ਹੁਰਾਂ ਉਸ ਲਈ ਕਹਾਣੀ ਲਿਖਣੀ ਸ਼ੁਰੂ ਕੀਤੀ। ਇਸ ਤਰ੍ਹਾਂ ਉੱਥੇ ਲਿਖਣ ਦਾ ਮੁੱਢ ਬੱਝ ਗਿਆ। ਜਦੋਂ ਐਲ.ਐਲ.ਬੀ. ਹੋ ਗਈ ਤਾਂ ਵਿਰਕ ਸਾਬ੍ਹ ਨੌਕਰੀ ਲੱਭਣ ਤੁਰੇ।

ਵਿਰਕ ਹੁਰਾਂ ਦੀਆਂ ਅੱਖਾਂ ਭਾਵੇਂ ਮੂੰਹ ਮੁਹਾਂਦਰੇ ਮੁਤਾਬਿਕ ਛੋਟੀਆਂ ਸਨ, ਪਰ ਕੱਦ ਕਾਠ ਭਰਪੂਰ ਸੀ। ਕਣਕ ਦੇ ਅੱਧ ਕੱਚੇ ਦਾਣੇ ਵਰਗਾ ਰੰਗ ਅਤੇ ਤਿੱਖੇ ਨੈਣ-ਨਕਸ਼ਾਂ ਵਾਲੇ ਚਿਹਰੇ ਨੂੰ ਭਰੀਆਂ-ਭਰੀਆਂ ਦਾੜ੍ਹੀ ਮੁੱਛਾਂ ਅਤੇ ਬੁੱਲੀਆਂ ਦੀ ਸਦੀਵੀਂ ਮੁਸਕਾਨ ਨੇ ਪ੍ਰਭਾਵਸ਼ਾਲੀ ਬਣਾ ਦਿੱਤਾ ਸੀ। ਉਨ੍ਹਾਂ ਦੀ ਖਿੱਚ ਭਰਪੂਰ ਦਿੱਖ ਅਤੇ ਐਲ.ਐਲ.ਬੀ ਦੀ ਡਿਗਰੀ ਨੇ ਫ਼ੌਜ ਵਿਚ ਲੈਫਟੀਨੈਂਟ ਦਾ ਰੈਂਕ ਲੈ ਦਿੱਤਾ। ਉਦੋਂ ਦੂਜੀ ਆਲਮੀ ਜੰਗ (1939-1945) ਲੱਗੀ ਹੋਣੀ ਸੀ। ਇਹ 1942 ਦੀ ਗੱਲ ਹੈ। ਵਿਰਕ ਹੁਰਾ ਦੋ ਕੁ ਸਾਲ ਹੀ ਇਹ ਨੌਕਰੀ ਕੀਤੀ। ਨੌਕਰੀ ਛੱਡਕੇ ਉਹ ਵਕਾਲਤ ਕਰਨ ਲੱਗੇ।

1947 ਵਿਚ ਮੁਲਕ ਵੰਡ ਹੋ ਗਿਆ। ਪੰਜਾਬ ਦੇ ਦੋ ਟੋਟੇ ਹੋ ਗਏ। ਵਿਰਕ ਹੁਰਾਂ ਨੂੰ ਕਰਨਾਲ ਨੇੜੇ ਜ਼ਮੀਨ ਅਲਾਟ ਹੋਈ। ਉਹ

ਜ਼ਮੀਨ ਸ਼ੇਖੂਪੁਰ ਵਾਲੀ ਜ਼ਮੀਨ ਤੋਂ ਬਹੁਤ ਮਾੜੀ ਸੀ। ਕੁਝ ਚਿਰ ਪਿੱਛੋਂ ਸਰਕਾਰ ਨੇ ਯੂ.ਪੀ ਵਿਚ ਬੰਜਰ ਜ਼ਮੀਨ ਵਾਹੁਣ ਵਾਲਿਆਂ ਨੂੰ ਕੁਝ ਰਿਐਤਾਂ ਦੇਣ ਦਾ ਐਲਾਨ ਕਰ ਦਿੱਤਾ ਤਾਂ ਕਿ ਉਹ ਜ਼ਮੀਨ ਆਬਾਦ ਹੋ ਜਾਏ। ਵਿਰਕਾਂ ਦੇ ਪਰਵਾਰ ਇਹ ਸੋਚਕੇ ਯੂ.ਪੀ. ਨੂੰ ਜਾਣ ਦੀ ਤਿਆਰੀ ਕਰਨ ਲੱਗੇ ਕਿ ਮਿਹਨਤ ਤਾਂ ਏਥੇ ਵੀ ਬਹੁਤ ਕਰਨੀ ਪਏਗੀ, ਪਰ ਏਥੇ ਸਹੂਲਤ ਕੋਈ ਨਹੀਂ। ਯੂ.ਪੀ ਵਿਚ ਦੁੱਗਣੀ ਜ਼ਮੀਨ ਨਾਲ ਸਹੂਲਤਾਂ ਵੀ ਮਿਲਣਗੀਆਂ। ਵਿਰਕ ਹੁਰਾਂ ਦੇ ਵਡੇਰੇ ਯੂ.ਪੀ ਚਲੇ ਗਏ। ਪੰਜਾਬੀਆਂ ਨੇ ਆਪਣੇ ਦਮ ਅਤੇ ਬਾਹਾਂ ਦੇ ਜ਼ੋਰ ਉਹ ਜ਼ਮੀਨ ਸੋਨਾ ਉਗਲਣ ਵਾਲੀ ਕਰ ਲਈ। ਪਿੱਛੇ ਜੇਹੇ ਯੂ.ਪੀ ਦੀ ਸਰਕਾਰ ਉਨ੍ਹਾਂ ਜ਼ਮੀਨਾਂ ਉੱਤੇ ਆਪਣਾ ਹੱਕ ਜਤਾਉਣ ਲੱਗੀ ਸੀ।

ਦੇਸ਼ ਵੰਡ ਵੇਲੇ ਬਹੁਤ ਸਾਰੀਆਂ ਔਰਤਾਂ ਦੇ ਉਧਾਲੇ ਹੋਏ। ਵਿਰਕ ਹੁਰਾਂ ਦੀ ਇਹ ਡੀਊਟੀ ਲੱਗੀ ਕਿ ਉੱਥੇ ਰਹਿ ਗਈਆਂ ਔਰਤ ਨੂੰ ਵਾਪਸ ਦੇਸ਼ ਲਿਆ ਕੇ ਉਨ੍ਹਾਂ ਦੇ ਵਾਰਸਾਂ ਨਾਲ ਮਿਲਾਇਆ ਜਾਵੇ, ਉਨ੍ਹਾਂ ਨੂੰ ਵਸਾਇਆ ਜਾਵੇ। ਵਿਰਕ ਹੁਰਾਂ ਇਹ ਫਰਜ਼ ਬਾਖ਼ੂਬੀ ਨਿਭਾਏ। ਉਨ੍ਹਾਂ ਨੇ ਮੁਲਕ ਵੰਡ ਦੇ ਵਿਸ਼ੇ ਨੂੰ ਲੈ ਕੇ ਬਹੁਤ ਕਹਾਣੀਆਂ ਲਿਖੀਆਂ। ਜਿਨ੍ਹਾਂ ਵਿਚੋਂ "ਖੱਬਲ" "ਮੈਨੂੰ ਜਾਣਨੈ" ਅਤੇ "ਉਲ੍ਹਾਮਾਂ" ਖ਼ਾਸ ਹਨ।

"ਚਾਚਾ" ਵਿਰਕ ਦੀ ਪਹਿਲੀ ਕਹਾਣੀ ਮੰਨੀ ਜਾਂਦੀ ਹੈ। ਇਹ ਕਹਾਣੀ ਨਵੰਬਰ 1944 ਵਿਚ ਮੋਹਨ ਸਿੰਘ ਦੇ ਪੰਜ ਦਰਿਆ ਪਰਚੇ ਵਿਚ ਛਪੀ ਸੀ ਤੇ ਇਸ ਕਹਾਣੀ ਉੱਤੇ ਚਰਚਾ ਹੋਈ ਸੀ। ਪੰਜ ਦਰਿਆ ਉਦੋਂ ਲਾਹੌਰ ਤੋਂ ਛੱਪਦਾ ਸੀ।

ਲੀਏਜ਼ਨ ਦੀ ਅਫ਼ਸਰੀ ਉਦੋਂ ਛੱਡ ਦਿੱਤੀ ਜਦੋਂ ਪੰਜਾਬ ਸਰਕਾਰ ਨੇ 1949 ਵਿਚ ਆਪਣੇ ਤਿੰਨ ਪਰਚੇ, ਹਿੰਦੀ ਅਤੇ ਪੰਜਾਬੀ ਵਿਚ "ਜਾਗ੍ਰਤੀ" ਅਤੇ ਅੰਗਰੇਜ਼ੀ ਵਿਚ "ਐਡਵਾਂਸ" ਛਾਪਣੇ ਸ਼ੁਰੂ ਕੀਤੇ। ਉਨ੍ਹਾਂ ਤਿੰਨਾਂ ਪਰਚਿਆਂ ਦੀ ਸੰਪਾਦਕੀ ਕੁਲਵੰਤ ਸਿੰਘ ਵਿਰਕ ਨੂੰ ਸੰਭਾਲੀ। ਉਸੇ ਸਾਲ 30 ਸਤੰਬਰ ਨੂੰ ਵਿਰਕ ਦੀ ਸ਼ਾਦੀ ਸੋਹਣੀ ਸੁਨੱਖੀ, ਬਿਲੌਰੀ ਅੱਖਾਂ ਵਾਲੀ ਤੇ ਖਿੱਚ ਭਰਪੂਰ ਦਿੱਖ ਦੀ ਮਾਲਕ ਹਰਬੰਸ ਕੌਰ ਨਾਲ ਹੋ ਗਈ। ਹਰਬੰਸ ਕੌਰ, ਹੱਡੀਆ ਦੇ ਉਸ ਡਾਕਟਰ ਗਰੇਵਾਲ ਦੀ ਧੀ ਸੀ, ਜਿਸਦਾ ਨਾਮ ਏਸ਼ੀਆ ਦੇ ਮਾਹਰ ਬੋਨ ਸਪੈਸਲਿਸਟਾਂ ਵਿਚ ਆਉਂਦਾ ਸੀ। ਘਰ ਵਿਚ ਕਿਸੇ ਚੀਜ਼ ਦੀ ਥੋੜ ਨਹੀਂ ਸੀ। ਵਿਰਕ ਨੂੰ ਉਸਦੇ ਬਾਹਰ ਰਹਿੰਦੇ ਇਕ ਦੋਸਤ ਨੇ ਚਿੱਠੀ ਪਾਕੇ ਪੁੱਛਿਆ ਕਿ "ਭਾਬੀ ਕਿਹੋ ਜਿਹੀ ਹੈ?" ਤਾਂ ਵਿਰਕ ਦਾ ਜੁਆਬ ਸੀ "ਵਾਹਗੇ ਦੇ ਪਾਰ ਤਾਂ ਸ਼ਾਇਦ ਕੋਈ ਹੋਵੇ, ਪਰ ਉਰਾਰ ਤਾਂ ਹਰਬੰਸ ਵਰਗੀ ਸੋਹਣੀ, ਸੁਨੱਖੀ ਅਤੇ ਜੁਆਨ ਜਨਾਨੀ ਅਜੇ ਨਹੀਂ ਜੰਮੀ"। ਵਿਰਕ ਅਤੇ ਹਰਬੰਸ ਦੇ ਗੂੜ੍ਹੇ ਪਿਆਰ ਨੇ ਉਨ੍ਹਾਂ ਦੇ ਵਿਹੜੇ ਪੰਜ ਬੱਚਿਆਂ (ਦੋ ਪੁੱਤ, ਤਿੰਨ ਧੀਆਂ) ਦੀਆਂ ਕਿਲਕਾਰੀਆਂ ਗੁੰਜ਼ਾਈਆਂ ਜੋ ਅੱਜ ਭਾਰਤ, ਅਮਰੀਕਾ ਅਤੇ ਕੈਨੇਡਾ ਵਿਚ ਵਸੇ ਹੋਏ ਹਨ।

ਇਕ ਕਿੱਸਾ ਮੈਂ ਵਿਰਕ ਹੁਰਾਂ ਵਾਰੇ ਪੜ੍ਹਿਆ ਸੀ ਕਿ ਗਰਮੀਆਂ ਦੇ ਦਿਨ ਸਨ, ਮੀਆਂ ਬੀਵੀ ਰੇਲ ਗੱਡੀ ਵਿਚ ਕਿਤੇ ਜਾ ਰਹੇ ਸਨ। ਹਰਬੰਸ ਥੱਕੀ ਹੋਈ, ਗਰਮੀ ਬਹੁਤੀ ਮਹਿਸੂਸ ਕਰ ਰਹੀ ਸੀ। ਹਰਬੰਸ ਸੀਟ ਉੱਤੇ ਲੰਮੀ ਪੈ ਗਈ ਤਾਂ ਵਿਰਕ ਹੁਰੀਂ ਉਸਦੀ ਸਹੂਲਤ ਲਈ ਉੱਠਕੇ ਦੂਸਰੀ ਸੀਟ ਉੱਤੇ ਬੈਠ ਗਏ। ਗੱਡੀ ਜਦੋਂ ਅਗਲੇ ਸਟੇਸ਼ਨ ਤੇ ਗਈ ਤਾਂ ਇਕ ਆਦਮੀ ਹਰਬੰਸ ਦੇ ਸਰ੍ਹਾਣੇ ਥੋੜ੍ਹੀ ਥਾਂ ਦੇਖਕੇ ਬੈਠ ਗਿਆ। ਸ਼ਾਇਦ ਉਸ ਨੂੰ ਵੀ ਗਰਮੀ ਲੱਗਦੀ ਹੋਵੇ, ਉਹ ਗਲ ਵਿਚ ਪਾਏ ਪਰਨੇ ਨਾਲ ਆਪਣੇ ਆਪ ਨੂੰ ਹਵਾ ਦੇਣ ਲੱਗਾ। ਉਸ ਨੇ ਹਰਬੰਸ ਦਾ ਲਾਲ ਚਿਹਰਾ ਦੇਖਿਆ ਤਾਂ ਉਹ ਹਰਬੰਸ ਨੂੰ ਹਵਾ ਝੱਲਣ ਲੱਗ ਪਿਆ। ਹਰਬੰਸ ਨੇ ਵਿਰਕ ਹੁਰਾਂ ਵੱਲ ਦੇਖਿਆ ਤਾਂ ਉਨ੍ਹਾਂ ਅੱਖ ਦੱਬ ਦਿੱਤੀ। ਜਿਵੇਂ ਕਹਿ ਰਹੇ ਹੋਣ, "ਹੁਸਨ ਦਾ ਤਾਂ ਹਰ ਕੋਈ ਤਾਬੇਦਾਰ ਹੈ, ਉਸਨੂੰ ਸੇਵਾ ਕਰ ਲੈਣਦੇ, ਤੇਰਾ ਕੁਝ ਨਹੀਂ ਵਿਗੜਣ ਲੱਗਾ"। ਜਦੋਂ ਵਿਰਕ ਹੁਰਾਂ ਦਾ ਉਤਰਨ ਦਾ ਟਿਕਾਣਾ ਆ ਗਿਆ ਤਾਂ ਉਨ੍ਹਾਂ ਆਵਾਜ਼ ਦਿੱਤੀ, "ਉੱਠ ਬੰਸੀ! ਚੱਲੀਏ"। ਉਹ ਸੱਜਣ ਵਿਰਕ ਹੁਰਾਂ ਵੱਲ ਦੇਖ ਕੇ ਸ਼ਰਮਿੰਦਾ ਜਿਹਾ ਹੋ ਗਿਆ। ਸ਼ਾਇਦ ਉਸ ਨੇ ਸਮਝਿਆ ਹੋਵੇ ਜਨਾਨਾ ਸਵਾਰੀ ਇਕੱਲੀ ਹੈ।

ਵਿਰਕ ਹੁਰਾਂ ਨੇ ਸਾਰੀ ਉਮਰ ਅਫ਼ਸਰੀ ਹੀ ਕੀਤੀ। ਉਨ੍ਹਾਂ ਦਾ ਰਹਿਣ ਸਹਿਣ ਬਹੁਤ ਵਧੀਆ ਪਰ ਸਾਦਾ ਸੀ। ਬਹੁਤੀ ਤੜਕ ਫੜਕ ਨਹੀਂ ਸੀ। ਉਨ੍ਹਾਂ ਦੀ ਜ਼ਿੰਦਗੀ ਵਿਚ। ਅਫ਼ਸਰ ਹੁੰਦਿਆਂ ਹੋਇਆਂ ਉਹ ਸੜਕ ਕੰਢੇ ਖੜ੍ਹੀ ਰੇਹੜੀ ਉਤੋਂ ਭੁੱਜੀ ਹੋਈ ਛੱਲੀ ਲੈ ਕੇ, ਉਥੇ ਹੀ ਖੜੇ ਹੋ ਕੇ ਖਾ ਲੈਣ ਵਿਚ ਕੋਈ ਸੰਕੋਚ ਨਹੀਂ ਸੀ ਕਰਦੇ। ਦੋਸਤਾਂ ਮਿੱਤਰਾਂ ਨਾਲ ਰਾਤ ਨੂੰ ਸੜਕਾਂ ਉਤੇ ਮਟਰਗਸਤੀ ਸਮੇਂ ਠਹਾਕੇ ਮਾਰ ਕੇ ਹੱਸਣਾ ਤੇ ਫਿਰ ਇਕ ਦਮ ਸੰਜੀਦਾ ਹੋ ਜਾਣਾ ਉਨ੍ਹਾਂ ਲਈ ਆਮ ਜਿਹੀ ਗੱਲ ਸੀ। ਅਜੇਹਾ ਹੀ ਇਕ ਕਿੱਸਾ ਮੋਹਨ ਭੰਡਾਰੀ ਨੇ ਆਪਣੀ ਇਕ ਲਿਖਤ ਵਿਚ ਬਿਆਨ ਕੀਤਾ ਹੈ। "ਇਕ ਦਿਨ ਵਿਰਕ ਚੰਡੀਗੜ੍ਹ ਦੇ 17 ਸੈਕਟਰ ਦੇ ਇਕ ਸਿਨਮੇ ਮੂਹਰੇ ਛੱਲੀ ਚੱਬ ਰਿਹਾ ਸੀ। ਭੁੰਨੀ ਹੋਈ ਮੱਕੀ ਦੀ ਛੱਲੀ ਦੇ ਕੱਢੇ ਹੋਏ ਦਾਣੇ ਆਪਣੀ ਹੱਥੇਲੀ ਉਤੇ ਨਿਹਾਰਦਾ ਅਤੇ ਦਬਾਸੱਟ ਫੱਕਾ ਮਾਰ ਲੈਂਦਾ। ਪੰਜਾਬ ਦੇ ਮੁੱਖ ਮੰਤਰੀ ਦਾ ਮੁੱਖ ਸਕੱਤਰ ਅਤੇ ਮੰਨੇ ਪ੍ਰਮੰਨੇ ਲੇਖਕ ਹੋਣ ਦਾ ਅਹਿਸਾਸ ਉਸ ਸਮੇਂ, ਉਸਦੇ ਨੇੜੇ ਤੇੜੇ

ਨਹੀਂ ਸੀ। ਦੀਨ ਦੁਨੀਆਂ ਦੇ ਝਮੇਲੇ ਪਤਾ ਨਹੀਂ ਉਹ ਕਿੱਥੇ ਛੱਡ ਆਇਆ ਸੀ। ਬੱਸ ਉਸ ਵੇਲੇ ਉੱਥੇ ਉਹ ਸੀ ਜਾਂ ਛੱਲੀ ਦੇ ਦਾਣਿਆਂ ਦੇ ਫੱਕੇ"।

ਉਨ੍ਹਾਂ ਨੇ ਕਿਸੇ ਕੋਲੋਂ ਕੰਮ ਕਰਨ ਬਦਲੇ ਕਦੇ ਕੁਝ ਨਹੀਂ ਸੀ ਲਿਆ। ਜੇ ਕੋਈ ਕੁਝ ਦੇਣ ਦੀ ਕੋਸ਼ਿਸ਼ ਵੀ ਕਰਦਾ ਤਾਂ ਅੱਗੋਂ ਘਸੁੰਨ ਦਿਖਾ ਦਿੰਦੇ। ਲੋੜਬੰਦ ਦਾ ਕੰਮ ਕਰ ਦਿੰਦੇ। ਪੈਸਾ ਇਕੱਠਾ ਕਰਨ ਦਾ ਉਨ੍ਹਾਂ ਨੂੰ ਮੋਹ ਨਹੀਂ ਸੀ। ਉਨ੍ਹਾਂ ਦੀ ਸੋਚ ਸੀ ਕਿ ਨਾਲ ਤਾਂ ਕੁਝ ਨਹੀਂ ਜਾਣਾ, ਫਿਰ ਕਾਹਦੇ ਲਈ ਇਕੱਠਾ ਕਰਾਂ। ਕਹਿੰਦੇ ਹਨ ਕਿ ਜਦੋਂ ਉਸ ਇਸ ਦੁਨੀਆਂ ਤੋਂ ਗਏ, ਉਨ੍ਹਾਂ ਦੇ ਬੈਂਕ ਖਾਤੇ ਵਿਚ ਇਕ ਸੌ ਰੁਪਏ ਵੀ ਨਹੀਂ ਸਨ।

ਉਹ ਬਹੁਤਾ ਬੋਲਣਾ ਚੰਗਾ ਨਹੀਂ ਸੀ ਸਮਝਦੇ। "ਹਾਂ" "ਹੂੰ" ਜਾਂ "ਠੀਕ ਹੈ" ਏਦੂ ਵੱਧ ਫੋਨ ਉਤੇ ਗੱਲ ਨਹੀਂ ਸੀ ਹੁੰਦੀ। ਆਮ ਰਾਏ ਇਹ ਹੈ ਕਿ ਜਿਸ ਗੱਲ ਦਾ ਢੰਡੋਰਾ ਪਿੱਟਣਾ ਹੋਵੇ ਉਹ ਗੱਲ ਇਕ ਵਾਰ ਹੀ ਔਰਤ ਨੂੰ ਦੱਸ ਦਿਓ, ਮਿੰਟਾਂ ਵਿਚ ਹੀ ਸਾਰੇ ਮੁਹੱਲੇ ਨੂੰ ਪਤਾ ਲੱਗ ਜਾਏਗਾ। ਪਰ ਵਿਰਕ ਹੁਰਾਂ ਦਾ ਮੰਨਣਾ ਇਹ ਸੀ ਕਿ "ਜਿਸ ਗੱਲ ਦਾ ਭੇਤ ਰੱਖਣਾ ਹੋਵੇ ਉਹ ਗੱਲ ਔਰਤ ਨਾਲ ਸਾਂਝੀ ਕਰ ਲਓ। ਆਪਣੀ ਭੜਾਸ ਨਿਕਲ ਜਾਊ, ਉਸਨੇ ਅੱਗੋਂ ਧੂਆਂ ਨਹੀਂ ਨਿਕਲਣ ਦੇਣਾ"। ਇਹ ਵਿਚਾਰ ਉਨ੍ਹਾਂ ਨੇ ਇਕ ਪਰਚੇ "ਆਰਟ ਆਫ ਲਿਵਿੰਗ" ਵਿਚ ਸਾਂਝੇ ਕੀਤੇ ਸਨ।

ਨਿਰੰਜਨ ਸਿੰਘ ਸੈਲਾਨੀ ਜੀ ਨੇ ਆਪਣੇ ਇਕ ਲੇਖ "ਹਸਾਸ ਮਨੁੱਖ ਦੀ ਕਹਾਣੀ, ਮਿਸ਼ਰੀ ਦੀ ਡਲੀ ਦੀ ਜ਼ੁਬਾਨੀ" ਕੁਝ ਇਸ ਤਰ੍ਹਾਂ ਲਿਖਿਆ ਹੈ।

(1) "ਵਿਆਹ ਦੀ ਵਿਦਾਇਗੀ ਵੇਲੇ ਕਾਰ ਵਿਚ ਗਿ.ਕਰਤਾਰ ਸਿੰਘ ਬੈਠੇ ਸਨ। ਉਹ ਵਿਰਕ ਨੂੰ ਆਪਣਾ ਪੁੱਤਰ ਮੰਨਦੇ ਸਨ। ਡਰਾਇਵਰ ਵਾਲੀ ਸੀਟ ਉੱਤੇ ਵਿਰਕ ਜੀ ਵਿਰਾਜਮਾਨ ਸਨ। ਉਹ ਚੋਰੀ-ਚੋਰੀ ਮੇਰੇ ਵੱਲ ਤੱਕ ਰਹੇ ਸਨ। ਉਸ ਵੇਲੇ ਮੇਰੇ ਕੋਲ ਉਨ੍ਹਾਂ ਨੂੰ ਦੇਣ ਲਈ ਕੁਝ ਵੀ ਨਹੀਂ ਸੀ। ਝੋਲੀ ਵਿਚ ਕੂਜੇ ਦੀ ਮਿਸ਼ਰੀ ਸੀ। ਉਹੋ ਮਿਸ਼ਰੀ ਮੈਂ ਉਨ੍ਹਾਂ ਦੀ ਹਥੇਲੀ ਤੇ ਟਿਕਾ ਦਿੱਤੀ। ਜਿਵੇਂ ਕਹਿੰਦੇ ਨੇ, "ਮਿੱਤਰਾਂ ਦੀ ਲੂਣ ਦੀ ਡਲੀ, ਮਿਸ਼ਰੀ ਬਰੋਬਰ ਜਾਣੀ"। ਉਹ ਤਾਂ ਸੱਚਮੁੱਚ ਮਿਸ਼ਰੀ ਹੀ ਸੀ। ਇਸੇ ਬਹਾਨੇ ਮੈਂ ਉਹ ਹਸਤ ਰੇਖਾਵਾਂ ਦੇਖ ਲਈਆਂ ਜੋ ਮੇਰੀਆਂ ਰੇਖਾਵਾਂ ਨਾਲ ਮਿਲ ਗਈਆਂ ਤੇ ਮੈਂ ਆਪਣੀ ਹੱਥੇਲੀ ਵਿਚ ਫ਼ਨੀਅਰ ਦੇ ਫੁੰਕਾਰੇ ਵਾਲੀ ਗਰਮਾਇਸ਼ ਵੀ ਮਹਿਸੂਸੀ। ਐਵੇਂ ਤਾਂ ਨਹੀਂ ਸੀ ਵੱਸ ਹੋ ਗਈ ਬਲੋਰੀ ਅੱਖਾਂ ਵਾਲੀ ਸੱਪਣੀ"।

(2) "ਮੇਰੇ ਪਿਤਾ 1949 ਵਿਚ ਇੰਗਲੈਂਡ ਤੋਂ ਪਰਤੇ ਸਨ। ਇਕ ਅਰਸੇ ਪਿੱਛੋਂ ਉਨ੍ਹਾਂ ਮੈਨੂੰ ਦੇਖਿਆ ਤਾਂ ਕਹਿਣ ਲੱਗੇ, "ਧੀ ਤਾਂ ਕੋਠੇ ਜਿੱਡੀ ਹੋ ਗਈ ਹੈ"। ਫਿਰ ਉਨ੍ਹਾਂ ਨੂੰ ਮੇਰੇ ਵਿਆਹ ਦਾ ਫ਼ਿਕਰ ਪੈ ਗਿਆ। ਸਾਡੇ ਇਕ ਰਿਸ਼ਤੇਦਾਰ ਨੇ ਮੁੰਡੇ ਦੀ ਦੱਸ ਪਾਈ। ਮੁੰਡੇ ਦੀ ਭਰਜਾਈ ਮੈਨੂੰ ਦੇਖਕੇ ਪਸੰਦ ਵੀ ਕਰ ਗਈ। ਮੇਰੇ ਮਨ ਵਿਚ ਵੀ ਉਨ੍ਹਾਂ ਨੂੰ ਦੇਖਣ ਦੀ ਰੀਝ ਹੋਈ। ਮੈਂ ਆਪਣੀ ਚਾਚੀ ਨਾਲ ਉਨ੍ਹਾਂ ਦੇ ਘਰ ਚਲੇ ਗਈ। ਵਿਰਕ ਹੁਰਾਂ ਦੀ ਦਾਹੜੀ ਖਿੱਲਰੀ ਹੋਈ ਸੀ ਤੇ ਲਾਚਾ (ਧੋਤੀ) ਲਾਇਆ ਹੋਇਆ ਸੀ। (ਮੈਂ ਮਨ ਵਿਚ ਸੋਚਿਆ ਆਹ ਅਫ਼ਸਰ ਆ?) ਮੈਨੂੰ ਉਹ ਆਪਣੇ ਚਾਚੇ ਦੇ ਹਾਣਦੇ ਲੱਗੇ। ਮੈਂ ਘਰ ਜਾ ਕੇ ਬਹੁਤ ਰੋਈ। ਫਿਰ ਜਦੋਂ ਸ਼ਗਨ ਵਾਲੇ ਦਿਨ ਮੈਂ ਉਨ੍ਹਾਂ ਨੂੰ ਸੁਆਰ ਕੇ ਬੰਨੀ ਦਹਾੜੀ ਅਤੇ ਸੂਟ ਬੂਟ ਪਾਈ ਦੇਖਿਆ ਤਾਂ ਉਹ ਅਫ਼ਸਰ ਹੀ ਲੱਗਦੇ ਸਨ। ਉਨ੍ਹਾਂ ਦਾ ਗਰੀ ਵਰਗਾ ਰੰਗ ਮੇਰੇ ਦਿਲ ਨੂੰ ਧੂਕੇ ਲੈ ਗਿਆ"।

(3) "ਇਕ ਵਾਰੀ ਵਿਰਕ ਹੁਰਾਂ ਸ਼ਿਮਲੇ ਜਾਣਦਾ ਪ੍ਰੋਗਰਾਮ ਬਣਾਇਆ। ਸਟੇਸ਼ਨ ਉੱਤੇ ਭੀੜ ਬਹੁਤ ਸੀ। ਪਹਿਲਾਂ ਤਾਂ ਵਿਰਕ ਹੁਰੀ ਦੇਖਦੇ ਰਹੇ, ਪਰ ਜਦੋਂ ਦੇਖਿਆ ਕਿ ਦਰਵਾਜ਼ੇ ਵਿਚ ਖੜ੍ਹਾ ਬੰਦਾ ਪਾਸੇ ਹੋਣਦਾ ਨਾ ਨਹੀਂ ਲੈਂਦਾ ਤਾਂ ਵਿਰਕ ਹੁਰਾਂ ਬਾਹੋਂ ਫੜ ਉਸਨੂੰ ਥੱਲੇ ਲਾਹ ਦਿੱਤਾ ਤੇ ਹਰਬੰਸ ਨੂੰ ਗੱਡੀ ਵਿਚ ਚਾੜ੍ਹਿਆ। ਉਸ ਬੰਦੇ ਨੇ ਰੌਲੀ ਪਾ ਦਿੱਤੀ ਕਿ ਇਸ ਸਰਦਾਰ ਨੇ ਉਸ ਦੀ ਜਨਾਨੀ ਨੂੰ ਛੇੜਿਆ। ਲੋਕ ਇਕੱਠੇ ਹੋ ਗਏ, ਭੀੜ ਦਾ ਹੋ ਹੱਲਾ ਦੇਖ ਸਟੇਸ਼ਨ ਮਾਸਟਰ ਵੀ ਆ ਗਿਆ। ਸਟੇਸ਼ਨ ਮਾਸਟਰ ਵਿਰਕ ਹੁਰਾਂ ਨੂੰ ਜਾਣਦਾ ਸੀ। ਉਸਨੇ ਪੁੱਛਿਆ ਕੀ ਗੱਲ ਹੋਈ? ਤਾਂ ਉਸ ਬੰਦੇ ਨੇ ਕਿਹਾ ਇਸ ਨੇ ਮੇਰੀ ਜਨਾਨੀ ਨੂੰ ਛੇੜਿਆ ਹੈ। ਵਿਰਕ ਹੁਰਾਂ ਨੇ ਹਰਬੰਸ ਵੱਲ ਇਸ਼ਾਰਾ ਕਰਦਿਆਂ ਕਿਹਾ, "ਜਿਸ ਕੋਲ ਅਜੇਹੀ ਖ਼ੂਬਸੂਰਤ ਜਨਾਨੀ ਹੋਵੇ, ਉਹ ਇਸ ਟੈਰ ਨੂੰ ਛੇੜੇਗਾ?" ਭੀੜ ਉਸ ਬੰਦੇ ਵੱਲ ਦੇਖਕੇ ਹੱਸਣ ਲੱਗੀ। "ਵਿਰਕ ਸਾਬ੍ਹ! ਤੁਸੀਂ ਏਥੇ ਕਿੱਥੇ ਫਸ ਗਏ, ਤੁਸੀਂ ਚੱਲੋ ਨਾਲ ਦੇ ਕੈਬਨ ਵਿਚ, ਸਮਾਨ ਮੈਂ ਰਖਵਾ ਦਿੰਦਾ ਹਾਂ। ਇਨ੍ਹਾਂ ਨੂੰ ਕੀ ਪਤਾ ਤੁਸੀਂ ਕਿੱਡੇ ਵੱਡੇ ਅਫ਼ਸਰ ਅਤੇ ਲਿਖਾਰੀ ਹੋ?"

(4) "ਹਰਬੰਸ ਬਜ਼ਾਰੋਂ ਸਬਜ਼ੀ ਲੈਣ ਗਈ। ਉਸਨੇ ਇਕ ਸੇਰ ਆਲੂ ਲਏ ਤਾਂ ਦੁਕਾਨਦਾਰ ਕਹਿਣ ਲੱਗਾ, "ਬੀਬੀ ਝੋਲੀ ਕਰ, ਇਕ ਕਿੱਲੋ ਆਲੂਆਂ ਲਈ ਲਿਫ਼ਾਫ਼ਾ ਨਹੀਂ ਮਿਲਣਾ" ਹਰਬੰਸ ਖ਼ਾਲੀ ਹੱਥ ਘਰ ਨੂੰ ਆ ਗਈ। ਵਿਰਕ ਹੁਰਾਂ ਨੂੰ ਜਦੋਂ ਪਤਾ ਲੱਗਾ ਤਾਂ ਉਹ ਉਸੇ ਵੇਲੇ ਬਜ਼ਾਰ ਗਏ ਇਕ ਚਾਕੂ ਖਰੀਦਿਆ ਤੇ ਜਾ ਕੇ ਦੁਕਾਨਦਾਰ ਦੇ ਸੀਨੇ 'ਤੇ ਰੱਖ ਦਿੱਤਾ। "ਤੂੰ ਹੁੰਦਾ ਕੌਣ ਹੈ ਮੇਰੀ ਤਰੀਮਤ ਨੂੰ ਬੇਇੱਜ਼ਤ ਕਰਨ ਵਾਲਾ"। ਦੁਕਾਨਦਾਰ ਕੰਬਦਾ

ਹੋਇਆ ਹੱਥ ਜੋੜਕੇ ਲਿਲੜੀਆਂ ਕੱਢਦਾ ਕਹਿਣ ਲੱਗਾ, "ਸਰਦਾਰ ਜੀ ਮੈਨੂੰ ਬਖ਼ਸ਼ ਦਿਓ, ਗਲਤੀ ਹੋ ਗਈ। ਭਾਵੇਂ ਸਾਰੇ ਲਿਫ਼ਾਫ਼ੇ ਲੈ ਜਾਓ"।

ਗੁਲਜ਼ਾਰ ਸਿੰਘ ਸੰਧੂ, ਵਿਰਕ ਹੁਰਾਂ ਨਾਲ ਆਪਣੀ ਮੁਹੱਬਤ ਦਾ ਰਿਸ਼ਤਾ ਕੁਝ ਇਸ ਤਰ੍ਹਾਂ ਦੱਸਦੇ ਹਨ, "ਮੈਂ ਆਪਣੇ ਵਿਆਹ ਤੋਂ ਪਹਿਲਾਂ ਆਪਣੀ ਹੋਣਵਾਲੀ ਪਤਨੀ ਉਸਨੂੰ ਦਿਖਾਉਣੀ ਚਾਹੀ ਤਾਂ ਉਹ ਬੋਲਿਆ, "ਤੈਨੂੰ ਪਸੰਦ ਹੈ ਤਾਂ ਪਾਂਧਾ ਨਾ ਪੁੱਛ, ਤੂੰ ਗਲੀਚਾ ਥੋੜੀ ਖਰੀਦਣਾ, ਜਿਸ ਵਿਚ ਮੇਰੀ ਰਾਏ ਦੀ ਲੋੜ ਹੈ"।

ਵਿਰਕ ਰਹਿਮ ਦਿਲ ਵਿਅਕਤੀ ਸਨ। ਉਹ ਕਿਸੇ ਦਾ ਦੁੱਖ ਦੇਖ ਨਾ ਸਕਦੇ। ਕਈ ਲੋਕ ਉਨ੍ਹਾਂ ਦੀ ਇਸ ਕਮਜ਼ੋਰੀ ਦਾ ਲਾਭ ਲੈ ਜਾਂਦੇ। ਉਨ੍ਹਾਂ ਦੇ ਦਫ਼ਤਰ ਦਾ ਇਕ ਬੰਦਾ ਪੰਜੀਂ ਸੱਤੀ ਦਿਨੀ ਆਪਣੀ ਮਾਂ, ਬੀਵੀ ਜਾਂ ਬੱਚੇ ਨੂੰ ਬਿਮਾਰ ਦੱਸਕੇ ਵਿਰਕ ਹੁਰਾਂ ਕੋਲੋਂ ਪੈਸੇ ਲੈ ਜਾਂਦਾ। ਉਸਨੂੰ ਪਤਾ ਸੀ ਕਿ ਵਿਰਕ ਹੁਰਾਂ ਮੰਗਣੇ ਨਹੀਂ। ਇਕ ਹੋਰ ਸੱਜਣ ਨੇ ਵਿਰਕ ਹੁਰਾਂ ਨੂੰ ਕਿਹਾ, "ਉਹ ਬੰਦਾ ਝੂਠ ਬੋਲ ਕੇ ਤੁਹਾਡੇ ਕੋਲੋਂ ਪੈਸੇ ਲੈ ਜਾਂਦਾ"। ਵਿਰਕ ਹੁਰੀਂ ਸਹਿਜ ਨਾਲ ਬੋਲੇ, "ਹਾਂ, ਮੈਨੂੰ ਪਤਾ ਉਹ ਸ਼ਰਾਬ ਪੀਂਦਾ। ਉਸਨੇ ਛੇਤੀਂ ਮਰ ਜਾਣਾ। ਮੈਂ ਉਸ ਦੀ ਮੌਤ ਦੇ ਰਾਹ ਵਿਚ ਰੋੜਾ ਕਿਉਂ ਬਣਾ?"

ਵਿਰਕ ਦੀ ਕਹਾਣੀ "ਟੂਣਾ" ਉਸਦੀ ਕਿਸੇ ਮਸ਼ੂਕ ਵਾਰੇ ਸੀ। ਜਦੋਂ ਕਿਤਾਬ ਛੱਪਣ ਦਾ ਵੇਲਾ ਆਇਆ ਤਾਂ ਵਿਰਕ ਜੀ ਨੇ ਕਿਤਾਬ ਦਾ ਨਾਮ ਮਸ਼ੂਕਾ ਦੇ ਨਾਮ 'ਤੇ ਰੱਖ ਦਿੱਤਾ। ਹਰਬੰਸ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਸਨੇ ਵਿਰੋਧ ਵਿਚ ਸ਼ੇਰਨੀ ਵਾਂਗੂੰ ਦਹਾੜ ਮਾਰੀ। ਹਰਬੰਸ ਨੂੰ ਇਸ਼ਕ ਦਾ ਸਾਰਾ ਕਿੱਸਾ ਪਤਾ ਸੀ। ਉਹ ਉਸਨੂੰ ਅਮਰ ਨਹੀਂ ਸੀ ਕਰਨਾ ਚਾਹੁੰਦੀ। ਵਿਰਕ ਹੁਰੀਂ ਬੀਵੀ ਦਾ ਇਹ ਰੂਪ ਦੇਖ ਘਬਰਾਏ ਤੇ ਉਸੇ ਵੇਲੇ ਪਬਲਿਸ਼ਰ ਕੋਲ ਜਾ ਕੇ ਉਸ ਕਿਤਾਬ ਦਾ ਨਾਂ "ਆਤਸ਼ਬਾਜੀ" ਲਿਖਾਇਆ। 22 ਮਾਰਚ 1986 ਨੂੰ ਵਿਰਕ ਹੁਰਾਂ ਨੂੰ ਅਧਰੰਗ ਦਾ ਅਟੈਕ ਹੋ ਗਿਆ। ਪੀ.ਜੀ.ਆਈ ਲੈ ਜਾਇਆ ਗਿਆ। ਉਥੇ ਆਰਾਮ ਆਉਂਦਾ ਨਾ ਦਿਸਿਆ ਤਾਂ ਹਰਬੰਸ ਉਨ੍ਹਾਂ ਨੂੰ ਕੈਨੇਡਾ ਲੈ ਗਈ। ਕੀ ਇਹ ਸਿਤਮ ਦੀ ਗੱਲ ਨਹੀਂ ਕਿ ਰੋਜ਼ ਕਈ ਮੀਲ ਸੈਰ ਕਰਨਵਾਲਾ ਬੰਦਾ ਅੱਜ ਸਹਾਰੇ ਤੋਂ ਬਿਨਾਂ ਉੱਠ ਵੀ ਨਹੀਂ ਸਕਦਾ। ਪਰ ਉੱਥੇ ਵੀ ਉਨ੍ਹਾਂ ਨੂੰ ਫਰਕ ਨਾ ਪਿਆ। ਆਖਰ ਉਹ ਉੱਥੇ ਹੀ 24 ਦਸੰਬਰ 1987 ਨੂੰ ਇਸ ਦੁਨੀਆਂ ਤੋਂ ਤੁਰ ਗਏ।

ਟੀ.ਆਰ ਵਿਨੋਦ ਦੀ ਨਜ਼ਰ ਵਿਚ ਵਿਰਕ ਦੇ ਜੋੜ ਦਾ ਹੋਰ ਕੋਈ ਕਹਾਣੀਕਾਰ ਨਹੀਂ। ਉਸਦੀ ਸ਼ੈਲੀ ਨਿਰੋਲ ਵਿਰਕੀ ਜਾਂ ਵਿਕਰੀ ਟੱਚ ਵਾਲੀ ਸੀ।

ਡਾ. ਗੁਰਦੇਵ ਸਿੰਘ ਪੰਦੋਹਲ ਦਾ ਮੰਨਣਾ ਹੈ ਕਿ ਵਿਰਕ ਅਸਲੀ ਨਿੱਕੀ ਕਹਾਣੀ ਦਾ ਜਨਮਦਾਤਾ ਹੈ।

ਪ੍ਰੋ. ਹਮਦਰਦਵੀਰ ਨੌਸ਼ਹਰਵੀ ਦਾ ਕਹਿਣਾ ਹੈ ਕਿ ਵਿਰਕ ਪੰਜਾਬੀ ਕਹਾਣੀ ਦਾ ਅਨੋਖਾ ਅਤੇ ਅਣਛੋਹ ਮੁਹਾਂਦਰਾ ਸੀ।

ਛੋਟੂ ਰਾਮ ਮੌਦਗਿਲ ਕਹਿੰਦੇ ਹਨ ਕਿ ਵਿਰਕ ਛੋਟੀ ਤੋਂ ਛੋਟੀ ਘਟਣਾ ਨੂੰ ਆਪਣੀ ਕਹਾਣੀ ਦਾ ਵਿਸ਼ਾ ਬਣਾ ਸਕਦਾ ਸੀ।

ਗੁਰਦਿਆਲ ਸਿੰਘ ਬੱਲ ਦੀ ਸੋਚ ਅਨੁਸਾਰ ਵਿਰਕ ਪੰਜਾਬੀ ਕਹਾਣੀ ਦਾ ਚੈਖ਼ੋਬ ਸੀ।

ਡਾ. ਭਗਵੰਤ ਸਿੰਘ ਜੀ ਕਹਿੰਦੇ ਹਨ ਵਿਰਕ ਵੀਹਵੀਂ ਸਦੀ ਦਾ ਨਿੱਕੀ ਪੰਜਾਬੀ ਕਹਾਣੀ ਦਾ ਵੱਡਾ ਕਹਾਣੀਕਾਰ ਸੀ।

ਪ੍ਰਿੰ. ਸੰਤ ਸਿੰਘ ਸੇਖੋਂ ਵਿਰਕ ਨੂੰ ਆਪਣਾ ਉਤਰਾ-ਅਧਿਕਾਰੀ ਮੰਨਦੇ ਸਨ।

ਪੰਜਾਬੀ ਸਾਹਿਤ ਪ੍ਰੇਮੀਆਂ ਦੇ ਦਿਲਾਂ ਵਿਚ ਵਿਰਕ ਸਦਾ ਹੀ ਇੱਜ਼ਤ ਮਾਣ ਹਾਸਲ ਕਰਦਾ ਰਹੇਗਾ। ਇਨ੍ਹਾਂ ਸਾਰਿਆਂ ਦੀਆਂ ਟਿੱਪਣੀਆਂ ਪੜ੍ਹਕੇ ਮੇਰੀ ਸੋਚ ਇਹ ਕਹਿੰਦੀ ਹੈ ਕਿ ਵਿਰਕ ਨਿੱਕੀ ਕਹਾਣੀ ਦਾ ਸ਼ਹਿਨਸ਼ਾਹ ਸੀ। ਉਸਨੇ ਲਾਜਵਾਬ ਅੱਠ ਕਹਾਣੀ ਸੰਗ੍ਰਹਿ ਪਾਠਕਾਂ ਦੀ ਝੋਲੀ ਪਾਏ। (1) ਛਾਹ ਵੇਲਾ, (2) ਧਰਤੀ ਤੇ ਅਕਾਸ਼, (3) ਤੂੜੀ ਦੀ ਪੰਡ (4) ਏਕਮ ਕੇ ਹਮ ਵਾਰਿਸ. (5) ਦੁੱਧ ਦਾ ਛੱਪੜ, (6) ਗੋਲ੍ਹਾਂ. (7) ਨਵੇਂ ਲੋਕ. (8) ਆਤਸ਼ਬਾਜ਼ੀ ਵਿਰਕ ਨੂੰ "ਦੁੱਧ ਦਾ ਛੱਪੜ" ਲਈ 1959 ਵਿਚ ਭਾਸ਼ਾ ਵਿਭਾਗ ਪੰਜਾਬ ਨੇ ਸਨਮਾਨਤ ਕੀਤਾ। 1969 ਵਿਚ ਉਸਨੂੰ ਭਾਰਤੀ ਸਾਹਿਤ ਅਕਾਦਮੀ ਨੇ ਸਨਮਾਨ ਦਿੱਤਾ "ਨਵੇਂ ਲੋਕ" ਲਈ। 21-11-1987 ਨੂੰ ਕੈਨੇਡਾ ਵਿਚ 700 ਡਾਲਰ ਦੀ ਥੈਲੀ ਦੇ ਕੇ ਸਨਮਾਨਤ ਕੀਤਾ ਗਿਆ।

ਸਰੋਤ:- ਪੰਜਾਬੀ ਦੁਨੀਆਂ ਦਾ ਮਾਰਚ-ਅਕਤੂਬਰ-2018 ਅੰਕ

ਸੰਪਰਕ:-98762-08542

## ਭੁੱਲ ਦੀ ਸੋਧ

ਵਰਿਆਮ ਦੇ ਨਵੰਬਰ ਅੰਕ ਵਿੱਚ ਸ੍ਰੀ ਦੀਪਕ ਜੈਤੋਈ ਜੀ ਬਾਰੇ ਲੇਖਕ ਦੇ ਲੇਖ ਪੰਜਾਬੀ ਗ਼ਜ਼ਲ ਦਾ ਬਾਬਾ ਬੋਹੜ ਵਿੱਚ ਗਲਤੀ ਨਾਲ ਉਨ੍ਹਾਂ ਦੀ ਤਸਵੀਰ ਦੀ ਥਾਂ ਸ੍ਰੀ ਗੁਰਚਰਨ ਰਾਮਪੁਰੀ ਜੀ ਦੀ ਤਸਵੀਰ ਲੱਗ ਗਈ ਸੀ। ਖਿਮਾ ਜਾਚਨਾ ਹੈ ਜੀ।


ਸ੍ਰੀ ਦੀਪਕ ਜੈਤੋਈ ਜੀ

# ਧਰਮ, ਤਿਉਹਾਰ ਅਤੇ ਪ੍ਰਸ਼ਾਸਨ
# ਅੰਮ੍ਰਿਤਸਰ ਦੁਸਹਿਰਾ ਦੁਖਦਾਈ ਕਾਂਡ
# ਵਰਗਾ ਹਾਦਸਾ... ਫੇਰ ਨਾ ਵਾਪਰੇ...



-ਹਰਪਾਲ ਸਿੰਘ ਸੇਵਕ

ਅੰਮ੍ਰਿਤਸਰ ਦੁਸਹਿਰਾ ਪੁਰਬ ਸਮੇਂ ਜੋ ਭਿਆਨਕ ਹਾਦਸਾ ਵਾਪਰਿਆ, ਰੇਲ ਟ੍ਰੈਕ ਤੇ ਖੜ੍ਹੀ ਭੀੜ ਜੋ ਅਣਭੋਲ ਹੀ ਦੁਸਹਿਰਾ ਵੇਖ ਰਹੀ ਸੀ, ਅਚਨਚੇਤ ਹੀ ਰੇਲ ਆ ਚੜ੍ਹੀ, ਸੈਕਿੰਡਾਂ ਵਿਚ ਹੀ ਸੌ ਦੇ ਕਰੀਬ ਬੱਚੇ, ਬੁੱਢੇ, ਜਵਾਨ ਕੱਟੇ-ਵੱਢੇ ਗਏ, ਮੌਤ ਦਾ ਤਾਂਡਵ ਨਾਚ, ਹੱਸਦਿਆਂ, ਖੇਡਦਿਆਂ ਦੇ ਸੱਥਰ ਵਿੱਛ ਗਏ, ਉਸ ਤੋਂ ਵੀ ਬੁਰੀ ਹਾਲਤ ਉਨ੍ਹਾਂ ਵਿਚਾਰਿਆਂ ਦੀ ਜਿਨ੍ਹਾਂ ਦੇ ਅੰਗ ਕੱਟੇ ਗਏ, ਜਿੰਦਗੀ ਭਰ ਲਈ ਅਪਾਹਜ ਹੋ ਗਏ। ਪਰ ਅਜੇਹਾ ਕਾਂਡ ਕੋਈ ਪਹਿਲਾ ਨਹੀਂ, ਦੀਵਾਲੀ, ਦੁਸਹਿਰੇ ਸਮੇਂ ਕਦੇ ਕਿਸੇ ਮੰਦਰ ਵਿਚ ਇਕੱਠੇ ਕੀਤੇ ਪਟਾਕਿਆਂ ਦੇ ਭੰਡਾਰ ਨੂੰ ਅੱਗ ਲੱਗ ਗਈ, ਅਨੇਕਾਂ ਲੋਕ ਅੱਗ ਵਿਚ ਝੁਲਸ ਗਏ। ਕਦੇ ਕਿਸੇ ਮਾਰਕੀਟ ਵਿਚ ਪਟਾਕਿਆਂ ਨੂੰ ਅੱਗ ਲੱਗ ਗਈ, ਕਦੇ ਆਤਿਸ਼ਬਾਜ਼ੀ ਨਾਲ ਕਿਤੇ ਭਿਆਨਕ ਅਗਨੀ ਕਾਂਡ ਵਾਪਰ ਗਿਆ। ਕਦੇ ਕਿਸੇ ਤੀਰਥ ਅਸਥਾਨ ਤੇ ਕਿਸੇ ਸ਼ਰਾਰਤੀ ਵੱਲੋਂ ਫੈਲਾਈ ਅਫ਼ਵਾਹ ਕਾਰਣ ਭਗਦੜ ਮੱਚ ਗਈ, ਸੈਂਕੜੇ ਲੋਕ ਭੀੜ ਦੇ ਪੈਰਾਂ ਹੇਠ ਕੁਚਲੇ ਗਏ। ਦੀਵਾਲੀ ਸਮੇਂ ਦੀਆਂ ਹਰ ਵਰ੍ਹੇ ਦੀਆਂ ਅਖਬਾਰਾਂ ਵੇਖ ਲਈਏ, ਕਰੋੜਾਂ ਦੀ ਧਨ ਸੰਪਤੀ ਨਸ਼ਟ ਅਤੇ ਸੈਂਕੜੇ ਹਜ਼ਾਰਾਂ ਮੌਤਾਂ..... ਕੀ ਲੋਕ ਜਾਂ ਪ੍ਰਸ਼ਾਸਨ ਕਦੇ ਸੁਚੇਤ ਹੁੰਦਾ ਹੈ ਕਿ ਮੁੜ ਨਾ ਅਜਿਹੇ ਹਾਦਸੇ ਵਾਪਰਨ।

ਸਾਡੇ ਭਾਰਤ ਵਿਚ ਬਹੁਤ ਸਾਰੇ ਤਿਉਹਾਰ, ਧਰਮ ਨਾਲ, ਆਸਥਾ ਨਾਲ, ਜਾਂ ਰੱਬ ਦੇ ਨਾਮ ਨਾਲ ਜੁੜੇ ਹੋਏ ਹਨ। ਪਰ ਕਿਸ ਢੰਗ ਨਾਲ ਅਸੀਂ ਇਹ ਤਿਉਹਾਰ ਮਨਾ ਰਹੇ ਹਾਂ, ਇਸਦਾ ਧਰਮ ਨਾਲ ਕਿਤੇ ਦੂਰ ਦਾ ਵੀ ਕੋਈ ਵਾਸਤਾ ਨਹੀਂ। ਸਗੋਂ ਧਰਮ ਨੂੰ ਬਦਨਾਮ ਕਰਨ ਵਿਚ, ਅਧਰਮ ਨੂੰ ਫੈਲਾਉਣ ਵਿਚ ਸਾਡਾ ਧਰਮੀਂ ਲੋਕਾਂ ਦਾ ਵੱਡਾ ਯੋਗਦਾਨ ਹੈ। ਬਹੁਤ ਸਾਰੇ ਧਾਰਮਿਕ ਆਗੂ ਵੀ ਪ੍ਰਚਲਿਤ ਰਸਮਾਂ ਨੂੰ ਜਾਂ ਕਹਿ ਲਈਏ ਕਿ ਕੁਰੀਤੀਆਂ ਨੂੰ ਜਿਉਂ ਦਾ ਤਿਉਂ ਅਪਨਾ ਰਹੇ ਹਨ। ਜਾਂ ਕੁਝ ਮੌਨ ਰਹਿੰਦੇ ਹਨ। ਸਾਡੇ ਸ਼ੰਕਰਾਚਾਰਿਯ, ਮਹਾਂ ਮੁਨੀ, ਸੁਆਮੀ, ਸਾਧੂ-ਸੰਤ, ਜਾਂ ਸਿੰਘ ਸਾਹਿਬ ਵੀ ਕਦੇ ਕੋਈ ਕ੍ਰਾਂਤੀਕਾਰੀ ਫਰਮਾਣ ਜਾਰੀ ਨਹੀਂ ਕਰਦੇ ਕਿ ਇਹ ਰਸਮਾਂ ਧਰਮ ਵਿਰੋਧੀ ਹਨ। ਜੋ ਅਸੀਂ ਵੇਖ ਰਹੇ ਹਾਂ, ਬਹੁਤ ਹੱਦ ਤੱਕ ਧਰਮ ਦਾ ਵਿਗੜਿਆ ਰੂਪ ਪ੍ਰਚਲਿਤ ਹੈ। ਧਰਮ ਜਿਸਨੇ ਬੰਧਨ ਮੁਕਤ ਕਰਨਾ ਸੀ ਉਹੀ ਧਰਮ ਸਮਾਜ ਲਈ ਇਕ ਉਲਝਣ ਬਣਿਆ ਹੋਇਆ ਹੈ। ਇਹੋ ਕਾਰਣ ਹੈ ਕਿ ਨਵੀਂ ਪੀੜ੍ਹੀ ਧਰਮ ਤੋਂ ਮੁੱਖ ਮੋੜ ਰਹੀ ਹੈ। ਅੱਜ ਸਮੇਂ ਦੀ ਲੋੜ ਹੈ ਕਿ ਧਰਮ ਦੇ ਸ਼ੁੱਧ ਸਰੂਪ ਨੂੰ ਅਸਲੀ ਰੂਪ ਵਿੱਚ ਸਮਾਜ ਦੇ ਸਾਮ੍ਹਣੇ ਪੇਸ਼ ਕੀਤਾ ਜਾਵੇ। ਧਰਮ ਕਲਿਆਣਕਾਰੀ ਹੋਵੇ ਨਾ ਕਿ ਇਹ ਇੱਕ ਉਲਝਣ ਜਾਂ ਇਕ ਸਮੱਸਿਆ ਹੋਵੇ। ਸਭ ਤੋਂ ਪਹਿਲਾਂ ਤਾਂ ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਧਰਮ ਦਾ ਮੂਲ ਸਿਧਾਂਤ ਕੀ ਹੈ? ਸਮਾਜ ਸਿਰਜਣ ਵਿੱਚ ਧਰਮ ਦਾ ਕੀ ਯੋਗਦਾਨ ਹੋਣਾ ਚਾਹੀਦਾ ਹੈ? ਫੇਰ ਵਿਚਾਰੀਏ ਕਿ ਅਸੀਂ ਕਿਸੇ ਰੂਪ ਵਿੱਚ ਵੀ ਧਰਮਾਂ ਨੂੰ ਮੰਨਣ ਵਾਲੇ ਕਰ ਕੀ ਰਹੇ ਹਾਂ? ਨਿਰਪੱਖ ਅਤੇ ਸੁਤੰਤਰ ਸੋਚ ਵਿਚਾਰ ਤੋਂ ਬਾਦ ਅਸੀਂ ਇਸ ਸਿੱਟੇ ਤੇ ਹੀ ਪੁਜਾਂਗੇ ਕਿ ਧਰਮ ਦੇ ਨਾਮ ਤੇ ਪ੍ਰਚਲਿਤ ਕਰਮ-ਕਾਂਡਾਂ ਦਾ, ਰਸਮਾਂ ਦਾ, ਧਰਮ ਨਾਲ ਕਿਤੇ ਦੂਰ ਦਾ ਵੀ ਰਿਸ਼ਤਾ ਨਹੀਂ।

ਧਰਮ ਦਾ ਸੰਖੇਪ ਭਾਵ ਹੈ- 'ਪਵਿੱਤਰ ਫਰਜ਼'! ਸੱਚ ਦੇ ਧਾਰਣੀ ਹੋਣਾ, ਨੇਕ ਅਤੇ ਪਰਉਪਕਾਰੀ ਮਨੁੱਖ ਨੂੰ ਹੀ ਧਰਮੀਂ ਪੁਰਸ਼ ਕਿਹਾ ਜਾ ਸਕਦਾ ਹੈ। ਸਤਿਗੁਰੂ ਅਰਜਨ ਦੇਵ ਜੀ ਬਿਲਕੁਲ ਨਹੀਂ ਆਖਦੇ ਕਿ ਕੋਈ ਵਿਸ਼ੇਸ਼ ਧਰਮ ਜਾਂ ਸੰਪ੍ਰਦਾਇ ਹੀ ਸਭ ਤੋਂ ਸ੍ਰੇਸਟ ਹੈ, ਸਿੱਖ ਧਰਮ, ਹਿੰਦੂ ਜਾਂ ਮੁਸਲਮਾਨ ਧਰਮ ਹੀ ਸ੍ਰੇਸਟ ਹੈ। ਆਪ ਫੁਰਮਾਉਂਦੇ ਹਨ-

ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

ਭਗਵਾਨ ਦਾ, ਅੱਲ੍ਹਾ ਦਾ ਨਾਮ ਜਪਣਾ ਅਤੇ ਨਿਰਮਲ ਕਰਮ ਕਰਨੇ ਹੀ ਸਭ ਤੋਂ ਸ੍ਰੇਸਟ ਧਰਮ ਹੈ। ਨਿਰਮਲ ਕਰਮ ਭਾਵ ਜਿਨ੍ਹਾਂ ਕਰਮਾਂ ਵਿੱਚ ਨਿਰਮਲਤਾ ਹੈ, ਕੋਮਲਤਾ, ਸੰਵੇਦਨਸ਼ੀਲਤਾ ਅਤੇ ਪਰਉਪਕਾਰ ਦੀ ਭਾਵਨਾ ਹੋਵੇ। ਹਉਮੈ, ਲੋਭ, ਸਵਾਰਥ ਅਤੇ ਕ੍ਰੋਧ ਵੱਸ ਕੀਤੇ ਕਰਮ, ਮਲੇਛ ਕਰਮ ਹਨ। ਅਸੀਂ ਤਦ ਹੀ ਧਰਮੀ ਅਖਵਾ ਸਕਦੇ ਹਾਂ ਜੇ ਅਸੀਂ ਆਪਣੇ ਮਨ 'ਚੋਂ, ਸਮਾਜ 'ਚੋਂ, ਵਿਕਾਰਾਂ ਨੂੰ ਦੂਰ ਕਰਕੇ, ਇਕ ਨੇਕ ਮਨੁੱਖ, ਇਕ ਸੁਖਦਾਈ ਸਮਾਜ ਸਿਰਜਣ ਵਿੱਚ ਕੁਝ ਯੋਗਤਾ ਪਾ ਸਕੀਏ। ਸਾਡੇ ਭਾਰਤ ਵਿੱਚ ਜੋ ਬਹੁਤ ਸਾਰੇ ਤਿਉਹਾਰ ਮਨਾਏ ਜਾਂਦੇ ਹਨ ਉਨ੍ਹਾਂ ਦਾ ਮਨੋਰਥ, ਉਸ ਤਿਉਹਾਰ ਨਾਲ ਸੰਬੰਧਿਤ ਘਟਨਾ-ਕ੍ਰਮ ਨੂੰ ਯਾਦ ਕਰਵਾਉਣਾ ਅਤੇ ਉਸ ਕਥਾ ਦੀ ਸਿੱਖਿਆ ਨੂੰ ਜੀਵਨ ਵਿੱਚ ਧਾਰਣ ਕਰਨਾ ਹੈ। ਧਰਮ ਵਿਖਾਵਾ ਨਹੀਂ ਸਿਖਾਉਂਦਾ ਸਗੋਂ ਨਿਸ਼ਕਾਮ ਭਾਵਨਾ ਨਾਲ

ਕਰਮ ਕਰਨਾ ਸਿਖਾਉਂਦਾ ਹੈ। ਤਿਉਹਾਰ ਮਨਾਉਣ ਦਾ ਮਨੋਰਥ ਆਪਣੇ ਚੁਫ਼ੇਰੇ ਨੂੰ ਸਾਫ਼-ਸਵੱਛ ਕਰਨਾ ਵੀ ਹੁੰਦਾ ਹੈ। ਪਰ ਕੀ ਅਸੀਂ ਤਿਉਹਾਰ ਮਨਾਉਣ ਦੌਰਾਨ ਆਪਣੇ ਚੁਫ਼ੇਰੇ ਨੂੰ ਹੋਰ ਦੂਸ਼ਿਤ ਨਹੀਂ ਕਰ ਰਹੇ।ਸਾਡੀ ਹਉਮੈਂ ਇਸ ਹੱਦ ਤੱਕ ਵੱਧ ਗਈ ਹੈ ਕਿ ਦੁਸਹਿਰਾ ਕਮੇਟੀਆਂ ਇੱਕ ਦੂਸਰੇ ਤੋਂ ਵੱਡਾ ਰਾਵਣ ਬਣਾ ਕੇ ਫੂਕਦੀਆਂ ਹਨ। ਇਸ ਵਾਰ ਚੰਡੀਗੜ੍ਹ ਵਿੱਚ ਵੀਹ ਲੱਖ ਦਾ ਰਾਵਣ ਚਰਚਾ ਦਾ ਵਿਸ਼ਾ ਸੀ। ਦਿੱਲੀ ਵਰਗੇ ਇੱਕੋ ਸ਼ਹਿਰ ਵਿੱਚ ਰਾਵਣ, ਕੁੰਭਕਰਨ ਅਤੇ ਮੇਘਨਾਥ ਦੇ ਸੈਂਕੜੇ ਬੁੱਤ ਬਣਾ ਕੇ ਇੱਕੋ ਦਿਨ ਵਿੱਚ ਕਰੋੜਾਂ ਰੁਪਏ ਫੂਕ ਕੇ ਵਾਤਾਵਰਣ ਨੂੰ ਏਨਾਂ ਦੂਸ਼ਿਤ ਕਰ ਦਿੱਤਾ ਜਾਂਦਾ ਹੈ ਕਿ ਦਮੇਂ ਦੇ, ਦਿਲ ਦੇ ਮਰੀਜਾਂ ਨੂੰ ਸਾਹ ਲੈਣਾ ਔਖਾ ਹੋ ਜਾਂਦਾ ਹੈ, ਫੇਰ ਲੱਖਾਂ ਰੁਪਏ ਦਵਾਈਆਂ ਤੇ ਖਰਚਦੇ ਹਾਂ। ਪੂਰੇ ਦੇਸ਼ ਭਰ ਵਿੱਚ ਜੇ ਸਰਵੇ ਕੀਤਾ ਜਾਵੇ ਤਾਂ ਦੁਸਹਿਰੇ ਅਤੇ ਦੀਵਾਲੀ ਦੇ ਮੌਕੇ ਕੇਵਲ ਦੋ ਦਿਨਾਂ ਵਿੱਚ ਅਰਬਾਂ ਰੁਪਇਆ ਫੂਕ ਕੇ ਵਾਤਾਵਰਣ ਏਨਾਂ ਦੂਸ਼ਿਤ ਹੋ ਜਾਂਦਾ ਹੈ ਕਿ ਜਦ ਤੱਕ ਖੁੱਲ੍ਹ ਕੇ ਮੇਘ ਮਿਹਰ ਨਾ ਬਰਸੇ ਸਾਰਾ ਸਮਾਜ ਇਸ ਜ਼ਹਰੀਲੇ ਧੂਏਂ ਦਾ ਸੰਤਾਪ ਭੋਗਦਾ ਹੈ। ਹਰ ਵਰ੍ਹੇ ਦੀਵਾਲੀ ਦੇ ਮੌਕੇ ਤੇ ਕਿੰਨੇ ਹੀ ਅਗਨੀ-ਕਾਂਡ ਹੁੰਦੇ ਹਨ। ਨਾ ਕੋਈ ਧਾਰਮਿਕ ਆਗੂ, ਨਾ ਕੋਈ ਰਾਜਨੇਤਾ ਇਸ ਮੰਦਭਾਗੇ ਰਸਮੋਂ ਰਿਵਾਜ਼ ਖਿਲਾਫ਼ ਕੋਈ ਫੁਰਮਾਨ ਜ਼ਾਰੀ ਕਰਦੇ ਹਨ। ਕਿਸਾਨ ਖੇਤਾਂ ਵਿੱਚ ਪਰਾਲੀ ਸਾੜਨ ਤਾਂ ਪ੍ਰਸ਼ਾਸਨ ਰੋਕਣ ਲਈ ਆਦੇਸ਼ ਜਾਰੀ ਕਰਦਾ ਹੈ। ਪਰ ਸੈਂਕੜੇ ਰਾਵਣ ਫੂਕ ਕੇ ਸ਼ਹਿਰਾਂ ਦੇ ਵਾਤਾਵਰਣ ਨੂੰ ਹੱਦ ਤੋਂ ਵੱਧ ਜ਼ਹਰੀਲਾ ਕਰਨ ਤੋਂ ਰੋਕਣ ਲਈ ਪ੍ਰਸ਼ਾਸਨ ਬਿਲਕੁਲ ਮੌਨ ਹੈ। ਧਾਰਮਿਕ ਆਗੂ ਅਤੇ ਰਾਜਨੇਤਾ ਇਨ੍ਹਾਂ ਸਮਾਗਮਾਂ ਵਿੱਚ ਸ਼ਾਮਲ ਹੁੰਦੇ ਹਨ। ਪਰ ਕਦੇ ਵੀ ਇਕ ਸਮਾਜ ਵਿਰੋਧੀ ਵਰਤਾਰੇ ਵਿਰੁੱਧ ਕੋਈ ਬਿਆਨ ਨਹੀਂ ਦੇਂਦੇ। ਸਗੋਂ ਰਾਜਨੇਤਾ ਆਪ ਬਰੂਦ ਨਾਲ ਬਣੇ ਰਾਵਣ ਨੂੰ ਅਗਨੀ ਦੇ ਕੇ ਜ਼ਹਰੀਲੇ ਧੂੰਏ ਨਾਲ ਵਾਤਾਵਰਨ ਨੂੰ ਦੂਸ਼ਿਤ ਕਰਨ ਦੇ ਭਾਗੀਦਾਰ ਬਣਦੇ ਹਨ। ਪਰ ਜੇ ਕੋਈ ਮੰਦਭਾਗੀ ਘਟਨਾਂ ਵਾਪਰਦੀ ਹੈ ਤਾਂ ਆਪਣੀਆਂ ਸਿਆਸੀ ਰੋਟੀਆਂ ਸੇਕਦੇ ਹਨ। ਇਕ ਦੂਸਰੇ ਸਿਰ ਦੋਸ਼ ਮੜ੍ਹਦੇ ਹਨ। ਪਰ ਅਜਿਹੀਆਂ ਘਟਨਾਵਾਂ ਵਾਪਰਣ ਦੇ ਮੂਲ ਕਾਰਨਾਂ ਤੇ ਕੋਈ ਪ੍ਰਤੀਬੰਧ ਲਾਉਣ ਲਈ ਕੋਈ ਉਪਰਾਲਾ ਨਹੀਂ ਕਰਦੇ। ਜੇ ਕਿਤੇ ਕੋਈ ਬੰਦਿਸ਼ ਲਾਉਣ ਦੀ ਕੋਈ ਗੱਲ ਕਰੇ ਤਾਂ ਲੋਕ ਆਪਣੇ ਧਾਰਮਿਕ ਮਸਲਿਆਂ ਵਿੱਚ ਦਖਲ ਅੰਦਾਜ਼ੀ ਅਤੇ ਧਾਰਮਿਕ ਆਜ਼ਾਦੀ ਨੂੰ ਖਤਰੇ ਵਿਚ ਕਹਿ ਕੇ ਪ੍ਰਦੂਸ਼ਣ ਸ਼ੁਰੂ ਕਰ ਦੇਣਗੇ ਕਿਉਂਕਿ ਸਾਡੇ ਧਾਰਮਿਕ ਮੁਖੀ ਕਦੇ ਆਖਦੇ ਹੀ ਨਹੀਂ ਕਿ ਇਹ ਜੋ ਤੁਸੀਂ ਕਰ ਰਹੇ ਹੋ ਇਹ ਧਰਮ ਨਹੀਂ, ਅਧਰਮ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ-

**ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥**

ਇਸ ਵਰ੍ਹੇ ਅੰਮ੍ਰਿਤਸਰ ਦੁਸਿਹਰੇ ਮੌਕੇ ਜੋ ਮੰਦਭਾਗੀ ਘਟਨਾ ਵਾਪਰੀ, ਸੈਂਕੜੇ ਲੋਕ ਮਾਰੇ ਗਏ, ਅੰਗਹੀਣ ਹੋ ਗਏ। ਪਰ ਪ੍ਰਸ਼ਾਸਨ ਅਜੇਹੇ ਸਥਾਨ ਤੇ ਰੇਲਵੇ ਟਰੈਕ ਦੇ ਨੇੜੇ, ਅਜੇਹੇ ਸਮਾਗਮ ਲਈ ਮੰਨਜੂਰੀ ਹੀ ਕਿਉਂ ਦੇਵੇ। ਫੇਰ ਜਿੱਥੇ ਰੇਲਵੇ ਟਰੈਕ ਹੈ, ਏਨੀ ਭੀੜ ਇਕੱਠੀ ਹੋਈ ਹੈ, ਆਖਿਰ ਪੁਲਿਸ ਵੀ ਹੋਵੇਗੀ, ਪੁਲਿਸ ਨੇ ਰੇਲਵੇ ਟਰੈਕ ਤੇ ਲੋਕਾਂ ਨੂੰ ਇੱਕਠੇ ਹੋਣ ਹੀ ਕਿਉਂ ਦਿੱਤਾ। ਸਾਡਾ ਪ੍ਰਸ਼ਾਸਨ, ਰਾਜਨੇਤਾ ਕਿਸੇ ਵੀ ਮਸਲੇ ਬਾਰੇ ਕਦੇ ਗੰਭੀਰ ਹੁੰਦੇ ਹੀ ਨਹੀਂ। ਅੰਮ੍ਰਿਤਸਰ ਰੇਲਵੇ ਕਾਂਡ ਲਈ ਜਾਂਚ ਕਮੇਟੀਆਂ ਬਣ ਗਈਆਂ-ਜ਼ੋਰ ਸ਼ੋਰ ਨਾਲ ਸਿਆਸੀ ਦੂਸ਼ਣਬਾਜੀ ਹੋ ਰਹੀ ਹੈ। ਪਰ ਕੀ ਸਰਕਾਰ ਇਹ ਨਹੀਂ ਕਰ ਸਕਦੀ ਕਿ ਰਾਵਣ ਸਾੜਨ ਦੀ ਰਸਮ ਲਈ ਆਦਮ ਕੱਦ ਤੋਂ ਵੱਡਾ ਰਾਵਣ ਨਹੀਂ ਬਣਾ ਸਕੋਗੇ। ਉਸ ਵਿੱਚ ਬਰੂਦ ਨਹੀਂ ਪਾਉਣ ਦੇਵਾਂਗੇ। ਵਾਤਾਵਰਣ ਨੂੰ ਜ਼ਹਿਰੀਲਾ ਕਰਨ ਦੀ ਹਰਗਿਜ਼ ਆਗਿਆ ਨਹੀਂ ਹੋਵੇਗੀ।

ਜੇ ਧਾਰਮਿਕ ਆਗੂ ਇਹ ਕਰਨ ਕਿ ਦੁਸਹਿਰੇ ਤੋਂ ਪਹਿਲਾਂ ਰਾਮ ਲੀਲਾ ਦੇ ਨਾਟਕ ਨਾ ਹੋ ਕੇ ਰਮਾਇਣ ਦੀ ਕਥਾ ਹੋਇਆ ਕਰੇਗੀ। ਲੋਕ ਬੈਠ ਕੇ ਸੁਨਣ ਅਤੇ ਰਾਮ-ਨਾਮ ਦਾ ਜਾਪ ਕਰਨ। ਅਜੇਹਾ ਕਰਨ ਨਾਲ ਉੱਥੇ ਸਤਸੰਗੀ ਹੀ ਆਉਣਗੇ। ਅਜੇਹੇ ਤਮਾਸ਼ਬੀਨ ਜਾਂ ਚੋਰ ਉੱਚਕੇ ਨਹੀਂ ਆਉਣਗੇ ਜੋ ਜ਼ਖਮੀਆਂ ਦੀ ਮਦਦ ਕਰਨ ਜਾਂ ਉਨ੍ਹਾਂ ਦੇ ਮੂੰਹ ਵਿਚ ਪਾਣੀ ਪਾਉਣ ਦੀ ਥਾਂ ਉਨ੍ਹਾਂ ਦਾ ਸਮਾਨ ਚੁੱਕ ਕੇ ਭੱਜ ਰਹੇ ਸਨ।ਕਈ ਵਰ੍ਹੇ ਪਹਿਲਾਂ ਨਾਮਧਾਰੀ ਸਿੱਖ ਪੰਥ ਦੇ ਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤ ਦੇ ਨਾਮ ਹੁਕਮ ਜਾਰੀ ਕੀਤਾ ਸੀਃ ਦੀਵਾਲੀ ਤੇ ਪਟਾਕੇ ਨਾ ਚਲਾਉ, ਇਕ ਤਾਂ ਧੂੰਏ ਨਾਲ ਜੀਵ ਜੰਤੂ ਮਰਦੇ ਨੇ ਦੂਜਾ ਤੁਹਾਡੀ ਮਾਇਆ ਦੀ ਬਰਬਾਦੀ ਹੁੰਦੀ ਹੈ, ਦਾਨ ਪੁੰਨ ਕਰਕੇ, ਭਜਨ ਬਾਣੀ ਕਰਕੇ, ਦੀਵਾਲੀ ਮਨਾਉ। ਹੋਰ ਤੇ ਹੋਰ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਵਿੱਚ ਅਤੇ ਸ੍ਰੀ ਭੈਣੀ ਸਾਹਿਬ ਲਾਊਡ ਸਪੀਕਰ ਬੰਦ ਕਰਵਾ ਕੇ, ਇਸ ਢੰਗ ਦਾ ਸਾਊਂਡ ਸਿਸਟਮ ਸੈਟ-ਅੱਪ ਕਰਵਾਇਆ ਕਿ ਜੋ ਸੰਗਤ ਸਮਾਗਮ ਵਿੱਚ ਹੋਵੇ ਉਨ੍ਹਾਂ ਨੂੰ ਹੀ ਠੀਕ ਢੰਗ ਨਾਲ ਸੁਣ ਸਕੇ ਤਾਂ ਕਿ ਸਾਊਂਡ ਪੋਲੂਸ਼ਣ ਨੂੰ ਵੀ ਰੋਕਿਆ ਜਾ ਸਕੇ।ਜੇ ਸਾਡੇ ਧਾਰਮਿਕ ਆਗੂ, ਸਮਾਜ ਸੇਵੀ ਅਤੇ ਰਾਜਨੇਤਾ ਆਪਣੀ ਜ਼ਿੰਮੇਵਾਰੀ ਠੀਕ ਢੰਗ ਨਾਲ ਨਿਭਾਉਣ, ਪ੍ਰਸ਼ਾਸਨ ਅਤੇ ਰਾਜਨੇਤਾ ਦੂਸ਼ਣਬਾਜੀ ਅਤੇ ਸਿਆਸੀ ਰੋਟੀਆਂ ਸੇਕਣ ਦੀ ਜਗ੍ਹਾ ਸੁਹਿਰਦ ਹੋਣ, ਸਖ਼ਤ ਕਾਨੂੰਨ ਅਤੇ ਅਨੁਸ਼ਾਸਨ ਲਾਗੂ ਕਰਨ ਤਾਂ ਹੀ ਅਜੇਹੀਆਂ ਮੰਦਭਾਗੀਆਂ ਘਟਨਾਵਾਂ ਨੂੰ ਮੁੜ ਵਾਪਰਨੋਂ ਰੋਕਿਆ ਜਾ ਸਕਦਾ ਹੈ।

*94176-01321*



# ਸਾਹਿਬਜ਼ਾਦਾ ਅਜੀਤ ਸਿੰਘ ਜੀ



ਗੁਰੂ ਨਾਨਕ ਪਾਤਸ਼ਾਹ ਦੀ 10ਵੀ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਫਰਜੰਦ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਸੰਮਤ 1743 (ਦੇਸੀ ਮਹੀਨਾ ਮਾਘ) ਮੁਤਾਬਕ 7 ਜਨਵਰੀ 1687 ਈ ਨੂੰ ਹਿਮਾਚਲ ਪ੍ਰਦੇਸ਼ ਦੇ ਰਮਣੀਕ ਸਥਾਨ ਪਾਉਂਟਾ ਸਾਹਿਬ ਵਿਖੇ ਹੋਇਆ। ਛੋਟੀ ਵਰੇਸ਼ ਵਿਚ ਵਡੇਰੀ ਕੁਰਬਾਨੀ ਸਦਕਾ ਸਿੱਖ ਇਤਿਹਾਸ ਉਨ੍ਹਾਂ ਦਾ ਸਤਿਕਾਰ ਬਾਬਾ ਅਜੀਤ ਸਿੰਘ ਦੇ ਨਾਮ ਨਾਲ ਹੀ ਕਰਦਾ ਹੈ।

ਜਦੋਂ ਅਜੀਤ ਸਿੰਘ ਅਜੇ 5 ਕੁ ਮਹੀਨਿਆਂ ਦੇ ਹੀ ਹੋਏ ਤਾਂ ਸਮੇਂ ਦਸਵੇਂ ਪਾਤਸ਼ਾਹ ਦੀ ਪਹਾੜੀ ਰਾਜਿਆਂ ਨਾਲ ਭੰਗਾਣੀ ਦੇ ਮੈਦਾਨ ਵਿੱਚ ਗਹਿਗੱਚ ਲੜਾਈ ਹੋਈ ਸੀ। ਇਸ ਲੜਾਈ ਵਿਚ ਗੁਰੂ ਕਿਆਂ ਦੀ ਮਹਾਨ ਜਿੱਤ ਸਦਕਾ ਸਾਹਿਬਜ਼ਾਦੇ ਦਾ ਨਾਮ ਅਜੀਤ ਸਿੰਘ ਰੱਖਿਆ ਗਿਆ।

ਛੋਟੀ ਉਮਰ ਵਿਚ ਹੀ ਬਾਬਾ ਜੀ ਕਾਫੀ ਦਿਮਾਗਦਾਰ ਸਨ। ਜਿਥੇ ਉਨ੍ਹਾਂ ਗੁਰਬਾਣੀ ਦਾ ਡੂੰਘੇਰਾ ਗਿਆਨ ਹਾਸਲ ਕੀਤਾ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਆਪਣੀ ਆਯੂ ਦਾ ਵੱਡਾ ਹਿੱਸਾ ਗੁਰੂ ਗੋਬਿੰਦ ਸਿੰਘ ਜੀ ਦੀ ਛਤਰ-ਛਾਇਆ ਹੇਠ ਆਨੰਦਪੁਰ ਸਾਹਿਬ ਵਿਖੇ ਹੀ ਬਤੀਤ ਕੀਤਾ।

23 ਮਈ 1699 ਈ: ਨੂੰ ਬਾਬਾ ਅਜੀਤ ਸਿੰਘ ਸੈਂਕੜੇ ਸਿੰਘਾਂ ਦੇ ਜਥੇ ਦੀ ਅਗਵਾਈ ਕਰਦੇ ਹੋਏ ਆਨੰਦਪੁਰ ਸਾਹਿਬ ਦੇ ਨੇੜਲੇ ਪਿੰਡ ਨੂਹ ਪਹੁੰਚ ਗਏ, ਜਿਥੇ ਉਨ੍ਹਾਂ ਉਥੋਂ ਦੇ ਰੰਗੜਾਂ ਨੂੰ ਚੰਗਾ ਸਬਕ ਸਿਖਾਇਆ ਜਿਨ੍ਹਾਂ ਨੇ ਪੋਠੋਹਾਰ ਦੀਆਂ ਸੰਗਤਾਂ ਨੂੰ ਆਨੰਦਪੁਰ ਆਉਣ ਸਮੇਂ ਲੁੱਟਿਆ ਸੀ।

29 ਅਗਸਤ 1700 ਈ: ਨੂੰ ਜਦੋਂ ਪਹਾੜੀ ਰਾਜਿਆਂ ਨੇ ਤਾਰਾਗੜ੍ਹ ਕਿਲੇ ਉਤੇ ਹਮਲਾ ਕੀਤਾ ਤਾਂ ਬਾਬਾ ਜੀ ਨੇ ਬੜੀ ਸੂਰਬੀਰਤਾ ਨਾਲ ਉਨ੍ਹਾਂ ਦਾ ਸਾਹਮਣਾ ਕੀਤਾ। ਅਕਤੂਬਰ ਦੇ ਆਰੰਭਲੇ ਦਿਨਾਂ ਵਿਚ ਜਦੋਂ ਪਹਾੜੀ ਰਾਜਿਆ ਨੇ ਨਿਰਮੋਹਗੜ੍ਹ ਤੇ ਧਾਵਾ ਬੋਲਿਆ ਤਾਂ ਉਸ ਵਕਤ ਵੀ ਸਾਹਿਬਜ਼ਾਦਾ ਅਜੀਤ ਸਿੰਘ ਨੇ ਦਸਮ ਪਿਤਾ ਦਾ ਡੱਟਵਾਂ ਸਾਥ ਦਿੱਤਾ।

ਇਕ ਦਿਨ ਕਲਗੀਧਰ ਪਾਤਸ਼ਾਹ ਦਾ ਦਰਬਾਰ ਸੱਜਿਆ ਹੋਇਆ ਸੀ। ਇਕ ਗਰੀਬ ਬ੍ਰਾਹਮਣ ਦੇਵਦਾਸ ਰੋਂਦਾ-ਕੁਰਲਾਉਂਦਾ ਹੋਇਆ ਆ ਕੇ ਕਹਿਣ ਲੱਗਾ ਮੈਂ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਬੱਸੀ ਦਾ ਰਹਿਣ ਵਾਲਾ ਹਾਂ। ਪਿੰਡ ਦੇ ਪਠਾਣਾਂ ਨੇ ਮੇਰੇ ਨਾਲ ਧੱਕੇਸ਼ਾਹੀ ਕੀਤੀ ਹੈ। ਮੇਰੀ ਕੁੱਟਮਾਰ ਕਰਕੇ ਮੇਰੀ ਧਰਮ-ਪਤਨੀ ਵੀ ਮੇਰੇ ਕੋਲੋਂ ਖੋਹ ਲਈ ਹੈ। ਹੋਰ ਕਿਸੇ ਨੇ ਮੇਰੀ ਫਰਿਆਦ ਵੱਲ ਕੋਈ ਧਿਆਨ ਨਹੀਂ ਦਿੱਤਾ। ਗੁਰੂ ਨਾਨਕ ਦਾ ਦਰ ਹਮੇਸ਼ਾਂ ਹੀ ਨਿਮਾਣਿਆਂ ਦਾ ਮਾਣ ਬਣਦਾ ਆ ਰਿਹਾ ਹੈ, ਸੋ ਕਿਰਪਾ ਕਰੋ ਮੇਰੀ ਇੱਜ਼ਤ ਮੈਨੂੰ ਵਾਪਸ ਦਿਵਾ ਦਿਉ। ਮੈਂ ਸਦਾ ਵਾਸਤੇ ਗੁਰੂ ਨਾਨਕ ਦੇ ਘਰ ਦਾ ਰਿਣੀ ਰਹਾਂਗਾ।"

ਗੁਰੂ ਸਾਹਿਬ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਕਿਹਾ ਕਿ ਪੁੱਤਰ ਜੀ ਕੁੱਝ ਸਿੰਘਾਂ ਨੂੰ ਨਾਲ ਲੈ ਕੇ ਜਾਉ ਅਤੇ ਜਾਬਰ ਖਾਂ ਤੋਂ ਇਸ ਮਜ਼ਲੂਮ ਦੀ ਤੀਵੀਂ ਛੁਡਾ ਕੇ ਲਿਆਉ। ਸਾਹਿਬਜ਼ਾਦਾ ਅਜੀਤ ਸਿੰਘ ਨੇ 100 ਘੋੜ ਸਵਾਰ ਸਿੰਘਾਂ ਦਾ ਟੋਲਾ ਨਾਲ ਲੈ ਕੇ ਬੱਸੀ ਪਿੰਡ ਤੇ ਧਾਵਾ ਬੋਲ ਦਿੱਤਾ। ਜਾਬਰ ਖਾਂ ਦੀ ਹਵੇਲੀ ਨੂੰ ਜਾ ਘੇਰਿਆ ਅਤੇ ਗਰੀਬ ਬ੍ਰਾਹਮਣ ਦੀ ਪਛਾਣ ਤੇ ਉਸ ਦੀ ਅਬਲਾ ਪਤਨੀ ਨੂੰ ਜਾਲਮ ਦੇ ਪੰਜੇ 'ਚੋ ਛੁਡਾ ਲਿਆ। ਪਿੰਡ ਤੇ ਹਮਲੇ ਸਮੇਂ ਕਸੂਰਵਾਰ ਨੂੰ ਛੱਡ ਕੇ ਕਿਸੇ ਹੋਰ ਦਾ ਕੋਈ ਨੁਕਸਾਨ ਨਹੀਂ ਹੋਇਆ।

ਮਨੋਰਥ ਦੀ ਸਿੱਧੀ ਤੋਂ ਬਾਅਦ ਜਦੋਂ ਸ੍ਰੀ ਆਨੰਦਪੁਰ ਸਾਹਿਬ ਵਿਖੇ ਆਏ ਤਾਂ ਗੁਰੂ ਗੋਬਿੰਦ ਸਿੰਘ ਨੇ ਬਾਬਾ ਜੀ ਨੂੰ ਮਣਾਂ-ਮੂੰਹੀ ਸਤਿਕਾਰ ਬਖਸ਼ਿਆ। ਫਰਿਆਦੀ ਦੀ ਪਤਨੀ ਉਸ ਦੇ ਹਵਾਲੇ ਕੀਤੀ ਗਈ ਅਤੇ ਕੁਕਰਮੀ ਜਾਬਰ ਖਾਂ ਨੂੰ ਢੁੱਕਵੀ ਸਜ਼ਾ ਦਿੱਤੀ ਗਈ।

**-ਰਮੇਸ਼ ਬੱਗਾ ਚੋਹਲਾ**

ਸ੍ਰੀ ਆਨੰਦਪੁਰ ਸਾਹਿਬ ਵਿਖੇ ਹੋਏ ਮੁਗਲਾਂ ਅਤੇ ਪਹਾੜੀਆਂ ਦੇ ਹਮਲਿਆਂ ਦਾ ਸਾਹਿਬਜ਼ਾਦਾ ਅਜੀਤ ਸਿੰਘ ਨੇ ਬੜੇ ਹੀ ਦਲੇਰਾਨਾ ਅਤੇ ਸੂਝਪੂਰਵਕ ਢੰਗ ਨਾਲ ਸਾਹਮਣਾ ਕੀਤਾ। ਆਨੰਦਪੁਰ ਸਾਹਿਬ ਦੀ ਛੇਕੜਲੀ ਲੜਾਈ ਸਮੇਂ ਪਹਾੜੀ ਰਾਜਿਆਂ ਤੇ ਮੁਗਲਾਂ ਦੀਆਂ ਸਾਂਝੀਆਂ ਫੌਜਾਂ ਨੇ ਆਨੰਦਪੁਰ ਸਾਹਿਬ ਨੂੰ ਅੱਧੇ ਸਾਲ ਤੋਂ ਵੱਧ ਸਮਾਂ ਘੇਰਾ ਪਾਈ ਰੱਖਿਆ। ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਬਾਜਾਂ ਵਾਲੇ ਮਾਹੀ ਨੇ ਆਪਣੇ ਪਿਤਾ (ਗੁਰੂ ਤੇਗ ਬਹਾਦਰ) ਦੁਆਰਾ ਵਸਾਈ ਨਗਰੀ ਨੂੰ ਦਸੰਬਰ 1704 ਈ ਨੂੰ ਛੱਡ ਜਾਣ ਦਾ ਫੈਸਲਾ ਕਰ ਲਿਆ। ਗੁਰੂ ਪਰਿਵਾਰ ਅਤੇ ਖਾਲਸਾ ਫੌਜ ਅਜੇ ਸਰਸਾ ਨਦੀ ਦੇ ਨਜਦੀਕ ਪਹੁੰਚੇ ਹੀ ਸਨ ਕਿ ਦੁਸ਼ਮਣ ਦੀ ਫੌਜ ਨੇ ਆ ਹਮਲਾ ਕੀਤਾ।

ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਕੁੱਝ ਸ਼ੇਰਦਿਲ ਸਿੰਘਾਂ ਲੇ ਦੁਸ਼ਮਣ ਦੇ ਟਿੱਡੀ ਦਲ ਨੂੰ ਉਨ੍ਹਾਂ ਚਿਰ ਤੱਕ ਰੋਕੀ ਰੱਖਿਆ ਜਿਨ੍ਹਾਂ ਚਿਰ ਤੱਕ ਗੁਰੂ ਪਿਤਾ ਅਤੇ ਉਨ੍ਹਾਂ ਦੇ ਸਹਿਯੋਗੀ ਸਰਸਾ ਨਦੀ ਵਿਚ ਨਾ ਠਿੱਲ੍ਹ ਪਏ। ਪਿੱਛੋਂ ਉਹ ਆਪਣੇ ਸਾਥੀਆਂ ਸਮੇਤ ਆਪ ਵੀ ਨਦੀ ਪਾਰ ਕਰ ਗਏ।

ਨਦੀ ਪਾਰ ਕਰਨ ਤੋਂ ਬਾਅਦ ਗੁਰੂ ਸਾਹਿਬ ਅਤੇ ਖਾਲਸਾਈ ਫੌਜ ਦੇ ਕੱਖ ਕੁ ਗਿਣਤੀ (40) ਦੇ ਸਿੰਘਾਂ ਨੇ ਚਮਕੌਰ ਸਾਹਿਬ ਵਿਖੇ ਚੌਧਰੀ ਬੁਧੀ ਚੰਦ ਦੀ ਇਕ ਗੜ੍ਹੀਨੁਮਾ ਕੱਚੀ ਹਵੇਲੀ ਦੀ ਸ਼ਰਨ ਲੈ ਲਈ। ਇਸ ਗੜ੍ਹੀ ਵਿਚਲੀ ਓਟ ਸਦਕਾ ਗੁਰੂ ਸਾਹਿਬ ਨੇ ਦੁਸ਼ਮਣ ਦੀ ਫੌਜ ਨਾਲ ਲੋਹਾ ਲੈਣ ਦਾ ਮਨ ਬਣਾ ਲਿਆ। ਪੰਜ-ਪੰਜ ਸਿੰਘਾਂ ਦੇ ਜਥੇ ਵਾਰੀ-ਵਾਰੀ ਦੁਸ਼ਮਣਾਂ ਨਾਲ ਜੂਝ ਕੇ ਸ਼ਹੀਦੀਆਂ ਪ੍ਰਾਪਤ ਕਰਨ ਲੱਗੇ।

ਸਿੰਘਾਂ ਨੂੰ ਜੂਝਦਿਆਂ ਦੇਖ ਕੇ ਬਾਬਾ ਅਜੀਤ ਸਿੰਘ ਦਾ ਖੂਨ ਵੀ ਉਬਾਲੇ ਖਾਣ ਲੱਗਿਆ। ਜਦੋਂ ਉਨ੍ਹਾਂ ਨੇ ਗੁਰੂ ਪਿਤਾ ਕੋਲੋਂ ਮੈਦਾਨੇ-ਏ-ਜੰਗ ਵਿਚ ਜਾਣ ਦੀ ਆਗਿਆ ਮੰਗੀ ਤਾਂ ਕਲਗੀਧਰ ਪਾਤਸ਼ਾਹ ਨੇ ਪੁੱਤਰ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਅਤੇ ਕਿਹਾ " ਲਾਲ ਜੀਓ ! ਜਦ ਮੈਂ ਆਪਣੇ ਪਿਤਾ (ਗੁਰੂ ਤੇਗ ਬਹਾਦਰ) ਜੀ ਨੂੰ ਸ਼ਹੀਦ ਹੋਣ ਲਈ ਘੱਲਿਆ ਸੀ ਤਾਂ ਉਸ ਸਮੇਂ ਮੈਂ ਆਪਣਾ ਧਰਮੀ ਪੁੱਤਰ ਹੋਣ ਦਾ ਫਰਜ ਅਦਾ ਕੀਤਾ ਸੀ। ਉਸੇ ਹੀ ਤਰਜ਼ ਤੇ ਅੱਜ ਮੈਂ ਤੈਨੂੰ ਰਣ-ਤੱਤੇ ਵਲ ਭੇਜ ਕੇ ਧਰਮੀ ਪਿਤਾ ਬਣਨਾ ਚਾਹੁੰਦਾ ਹਾਂ। ਵਾਹਿਗੁਰੂ ਨੇ ਮੈਨੂੰ ਏਥੇ ਭੇਜਿਆ ਹੀ ਇਸ ਵਾਸਤੇ ਹੈ।

ਦਸਵੇਂ ਪਾਤਸ਼ਾਹ ਨੇ ਏਨੀ ਖੁਸ਼ੀ ਅਤੇ ਉਤਸ਼ਾਹ ਨਾਲ ਸਾਹਿਬਜ਼ਾਦੇ ਨੂੰ ਜੰਗ ਵਲ ਤੋਰਿਆ ਜਿੰਨੇ ਨਾਲ ਜੰਞ ਚਾੜ੍ਹੀਦੀ ਹੈ। ਸੀਸ ਉਪਰ ਹੀਰਿਆਂ ਨਾਲ ਜੜੀ ਸੁੰਦਰ ਕਲਗੀ ਝਲਕਾਂ ਮਾਰ ਰਹੀ ਸੀ। ਜਦੋਂ ਉਹ ਬਾਹਰ ਨਿਕਲੇ ਤਾਂ ਮੁਗਲਾਂ ਦੀਆਂ ਫੌਜਾਂ ਨੂੰ ਭਾਸਿਆ ਕਿ ਜਿਵੇ ਹਜ਼ੂਰ ਆਪ ਹੀ ਗੜ੍ਹੀ ਵਿਚੋਂ ਬਾਹਰ ਆ ਗਏ ਹੋਣ। ਜਿਧਰ ਕਿਸੇ ਨੂੰ ਰਾਹ ਮਿਲਿਆ ਉਧਰ ਹੀ ਡਰਦਾ ਹੋਇਆ ਦੌੜ ਗਿਆ। ਵੱਡੀ ਗਿਣਤੀ ਵਿਚ ਵੈਰੀਆਂ ਨੂੰ ਸਦਾ ਦੀ ਨੀਂਦ ਬਖਸ਼ ਕੇ ਬਾਬਾ ਜੀ ਆਪ ਵੀ ਸ਼ਹਾਦਤ ਪ੍ਰਾਪਤ ਕਰ ਗਏ। ਸਾਰਾ ਜਿਸਮ ਤੀਰਾਂ ਤੇ ਤਲਵਾਰਾਂ ਨਾਲ ਛੱਲਣੀ ਹੋਇਆ ਪਿਆ ਸੀ, ਆਤਮਾ ਪਰਮਾਤਮਾ ਵਿਚ ਲੀਨ ਹੋਈ ਚੁੱਕੀ ਸੀ।

ਲਾਲ ਦੀ ਬਹਾਦਰੀ ਦੇਖ ਕੇ ਦਸਮੇਸ਼ ਪਿਤਾ ਜੀ ਕਹਿ ਰਹੇ ਸਨ, "ਬੇਟਾ ਅਜੀਤ ! ਤੇਰੀ ਸ਼ਹਾਦਤ ਨੇ ਸਹੀ ਅਰਥਾਂ ਵਿਚ ਮੈਨੂੰ ਅਕਾਲ ਪੁਰਖ ਵਲੋਂ ਸੁਰਖਰੂ ਕਰ ਦਿੱਤਾ ਹੈ।"

**ਮੋਬ:9463132719**

ਰਾਸ਼ਟਰ ਦੇ ਨਿਰਮਾਤਾਵਾਂ ਦੀ ਰੋਜ਼ੀ-ਰੋਟੀ ਦਾ ਮਸਲਾ

# ਉੱਚ-ਸਿੱਖਿਆ ਅਤੇ ਅਧਿਆਪਕਾਂ ਦੀ ਵਰਤਮਾਨ ਤ੍ਰਾਸਦੀ



*-ਡਾ. ਤਰਸਪਾਲ ਕੌਰ*

ਕਿਸੇ ਵੀ ਮੁਲਕ ਦਾ ਅਹਿਮ ਅਤੇ ਲਾਜ਼ਮੀ ਮੁੱਦਾ ਸਿੱਖਿਆ ਹੁੰਦੀ ਹੈ। ਸਿੱਖਿਆ ਤੋਂ ਬਿਨਾਂ ਕਿਸੇ ਰਾਸ਼ਟਰ ਦੇ ਵਿਕਾਸ ਦਾ ਸਤਰ ਉਲੀਕਿਆ ਨਹੀਂ ਜਾ ਸਕਦਾ। ਪਰ ਇਹ ਤਾਂ ਸੰਭਵ ਹੈ ਜੇਕਰ ਉਸ ਮੁਲਕ ਦੀਆਂ ਸਰਕਾਰਾਂ ਇਸ ਮੁੱਦੇ ਨੂੰ ਅਹਿਮ ਅਤੇ ਲਾਜ਼ਮੀ ਮੰਨਦੀਆਂ ਹੋਣ। ਘੱਟੋ-ਘੱਟ ਸਾਡੇ ਮੁਲਕ ਵਰਗੇ ਭ੍ਰਿਸ਼ਟਤੰਤਰ ਵਿੱਚ ਤਾਂ ਨਹੀਂ। ਆਜ਼ਾਦੀ ਤੋਂ ਬਾਅਦ 72 ਸਾਲ ਬਿਤਾ ਚੁੱਕੇ ਹਾਂ। ਕੋਈ ਸਮਾਂ ਸੀ ਕਿ ਅੰਗਰੇਜ਼ ਹਾਕਮਾਂ ਦੀ ਹਕੂਮਤ ਨਾਲ ਲੜਨ ਲਈ ਸਾਡੇ ਆਜ਼ਾਦੀ ਦੇ ਸੰਗਰਾਮੀਆਂ ਨੇ ਇਸ ਹਕੂਮਤ ਦਾ ਮੂੰਹ ਤੋੜ ਜਵਾਬ ਦੇਣ ਲਈ ਕਿਸੇ ਨਾ ਕਿਸੇ ਤਰੀਕੇ ਵਿਦੇਸ਼ਾਂ 'ਚ ਜਾ ਕੇ ਉੱਚ ਵਿੱਦਿਆ ਹਾਸਲ ਕਰਨੀ ਪਈ ਤਾਂ ਕਿ ਉਹ ਅੰਗਰੇਜ਼ ਕੌਮ ਦਾ ਮੁਕਾਬਲਾ ਕਰ ਸਕਣ। ਫਿਰ ਆਜ਼ਾਦੀ ਦੇ ਬਾਅਦ ਦੇ ਸਿਰਤੋੜ ਯਤਨਾਂ ਨਾਲ ਮੁਲਕ ਵਿੱਚ ਸਕੂਲ ਸਿੱਖਿਆ, ਕਾਲਜ ਅਤੇ ਯੂਨੀਵਰਸਿਟੀ ਪੱਧਰ ਦੀ ਸਿੱਖਿਆ ਦੇ ਪਸਾਰ ਲਈ ਨਵੇਂ ਕਦਮ ਆਰੰਭ ਹੋਏ। ਹੁਣ ਚਾਰ-ਪੰਜ ਦਹਾਕਿਆਂ ਤੋਂ ਜਿੱਥੇ ਜਨ-ਸਮੂਹ ਵਿੱਚ ਪੜ੍ਹਨ-ਲਿਖਣ ਪ੍ਰਤੀ ਥੋੜ੍ਹੀ ਜਾਗਰੂਕਤਾ ਆਰੰਭ ਹੋਈ ਤਾਂ ਉਥੇ ਦੂਸਰੇ ਪਾਸੇ ਇਹ ਸਿੱਖਿਆ ਸਿਆਸਤਾਂ ਦੀ ਤੰਗਦਿਲੀ ਦਾ ਸ਼ਿਕਾਰ ਹੋਣ ਲੱਗ ਪਈ। 21ਵੀਂ ਸਦੀ ਦੇ ਕਾਰਪੋਰੇਟ ਜਗਤ ਅਤੇ ਨਿੱਜੀਕਰਨ ਨੇ ਤਾਂ ਸਿੱਖਿਆ ਦੇ ਮਾਅਨੇ ਹੀ ਬਦਲ ਕੇ ਰੱਖ ਦਿੱਤੇ।

ਜੇ ਅੱਜ ਦੇ ਦੌਰ ਦੀ ਗੱਲ ਕਰੀਏ ਤਾਂ ਸਿੱਖਿਆ ਵਰਗਾ ਅਹਿਮ ਮੁੱਦਾ ਬੜੀ ਨਾਜ਼ੁਕ ਹਾਲਾਤ ਵਿੱਚੋਂ ਗੁਜ਼ਰ ਰਿਹਾ ਹੈ। ਇਨ੍ਹੀਂ ਦਿਨੀਂ ਚੱਲ ਰਿਹਾ ਸਕੂਲੀ, ਕਾਲਜ ਅਤੇ ਯੂਨੀਵਰਸਿਟੀ ਅਧਿਆਪਕਾਂ ਦਾ ਸੰਘਰਸ਼ ਸਿਆਸਤ ਦੀ ਘਿਨੌਣੀ ਨੀਤੀ ਦੀ ਤਸਵੀਰ ਹੈ। ਸਕੂਲੀ ਅਧਿਆਪਕਾਂ ਦੇ ਵੱਖ-ਵੱਖ ਵਰਗ ਬਣਾ ਕੇ ਉਨ੍ਹਾਂ ਦੇ ਵਿੱਦਿਅਕ ਪੱਧਰ ਨਾਲ ਖਿਲਵਾੜ ਕਰਨਾ ਨਹੀਂ ਤਾਂ ਹੋਰ ਕੀ ਹੈ? ਉਨ੍ਹਾਂ ਦੇ ਵਰਗਾਂ ਦਾ ਅੰਤਰ ਉਨ੍ਹਾਂ ਨੂੰ ਤਨ ਦੇਹੀ ਨਾਲ ਸਿੱਖਿਆ ਦਾ ਫ਼ਰਜ਼ ਨਹੀਂ ਨਿਭਾਉਣ ਦਿੰਦਾ। ਇਹ ਸਭ ਤੋਂ ਵੱਡਾ ਸੱਚ ਹੈ। ਮੁਲਕ ਦੇ ਇਸ ਬੇਰੁਜ਼ਗਾਰੀ ਅਤੇ ਦਿਸ਼ਾਹੀਣ ਯੁੱਗ ਵਿੱਚ ਰੋਜ਼ੀ-ਰੋਟੀ ਲਈ ਉਹ ਘੱਟ ਤਨਖਾਹਾਂ ਤੇ ਕੰਮ ਕਰਨਾ ਸਵੀਕਾਰ ਤਾਂ ਕਰ ਲੈਂਦੇ ਹਨ ਪਰ ਨਤੀਜੇ ਸਭ ਦੇ ਸਾਹਮਣੇ ਹਨ। ਦੂਸਰੇ ਪਾਸੇ ਇੱਕਵੀਂ ਸਦੀ ਦੀ ਉੱਚ-ਸਿੱਖਿਆ ਦੀ ਬੇਹੱਦ ਦਰਦਨਾਕ ਤ੍ਰਾਸਦੀ ਹੈ। ਪਤਾ ਨਹੀਂ ਕੀ ਸੋਚ ਕੇ ਸਰਕਾਰਾਂ ਨੇ ਪ੍ਰਾਈਵੇਟ ਯੂਨੀਵਰਸਿਟੀਆਂ ਦੇ ਵਪਾਰਕ ਅਦਾਰਿਆਂ ਜਿਹੇ ਰੂਪ ਨੂੰ ਧੜਾਧੜ ਖੋਲ੍ਹਣ ਦੀ ਪ੍ਰਵਾਨਗੀ ਦੇ ਦਿੱਤੀ ਅਤੇ ਜਿਸ ਦਾ ਸਿੱਟਾ ਉੱਚ-ਸਿੱਖਿਆ ਦਾ ਨਿਘਾਰ ਲਾਜ਼ਮੀ ਸੀ। ਇਸ ਤੋਂ ਬਚਿਆ ਨਹੀਂ ਜਾ ਸਕਦਾ ਸੀ। ਪੰਜਾਬ ਦੀ ਤਾਂ ਗੱਲ ਹੀ ਛੱਡੋ। ਹੁਣ ਅਕਾਲੀ ਸਰਕਾਰ ਨੂੰ ਅਧਿਆਪਕਾਂ ਨਾਲ ਹਮਦਰਦੀ ਹੋ ਰਹੀ ਹੈ। ਉਨ੍ਹਾਂ ਦੇ ਕਾਰਜਕਾਲ ਵਿੱਚ ਪਿਛਲੇ ਦਹਾਕੇ ਦੌਰਾਨ ਪੰਜਾਬ ਦੇ ਏਡਿਡ ਕਾਲਜਾਂ ਦੀ ਕੋਈ ਭਰਤੀ ਹੀ ਨਹੀਂ ਹੋ ਸਕੀ। ਬਾਦਲ ਸਾਹਿਬ ਨੂੰ ਜਦ ਵੀ ਕਾਲਜਾਂ ਦੇ ਨੁਮਾਇੰਦੇ ਜਾ ਕੇ ਮਿਲਦੇ ਤਾਂ ਜਵਾਬ ਇਹੀ ਹੁੰਦਾ ਸੀ। ਆਪਣੇ ਕਾਲਜ ਖੁਦ ਚਲਾਉ, ਖਜ਼ਾਨੇ 'ਚ ਕੋਈ ਪੈਸਾ ਨਹੀਂ ਹੈ। ਕਿੰਨਾ ਕੋਝਾ ਮਜ਼ਾਕ ਹੈ, ਇੱਕ ਸਿੱਖਿਆ ਲਈ ਹੀ ਪੈਸਾ ਨਹੀਂ ਹੈ। ਅੰਤ ਵਿੱਚ 2014 'ਚ ਸਿੱਖਿਆ ਮਹਿਕਮੇ ਦੀਆਂ ਹੋਰ ਵੀ ਧੱਜੀਆਂ ਉੱਡਾ ਦਿੱਤੀਆਂ ਗਈਆਂ। ਜਦੋਂ ਅਨੁਪਾਤਿਕ ਰੂਪ ਵਿੱਚ ਉੱਚ-ਸਿੱਖਿਅਤ ਪੀ.ਐਚ.ਡੀ, ਯੂ.ਜੀ.ਸੀ ਪਾਸ ਪ੍ਰੋਫੈਸਰਾਂ ਨੂੰ 3 ਸਾਲ ਦੇ ਠੇਕੇ ਦੇ ਆਧਾਰ 'ਤੇ ਸਿਰਫ਼ 21,600 ਰੁਪਏ ਸੀ ਬੇਸਿਕ ਤਨਖ਼ਾਹ 'ਤੇ ਰੱਖਿਆ ਗਿਆ। ਬਹੁਤਿਆਂ ਨੇ ਇਹ ਤਿੰਨ ਸਾਲ ਦਾ ਸਮਾਂ ਵੀ ਪੂਰਾ ਕਰ ਲਿਆ ਹੈ, ਪਰ ਅੱਗੇ ਕੈਪਟਨ ਸਰਕਾਰ ਨੇ ਵੀ ਉਨ੍ਹਾਂ ਨੂੰ ਰੈਗੂਲਰ ਕਰਨਾ ਅਤੇ ਪੂਰਾ ਸਕੇਲ ਦੇਣਾ ਜ਼ਰੂਰੀ ਨਹੀਂ ਸਮਝਿਆ ਹੈ। ਪਿਛਲੇ ਦਿਨੀਂ 21 ਅਕਤੂਬਰ ਨੂੰ ਸੂਬੇ ਦੇ 136 ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜਾਂ ਨੇ ਨਿਊ ਗ੍ਰਾਂਟ-ਇਨ-ਏਡ ਸਕੀਮ ਤਹਿਤ ਭਰਤੀ ਕੀਤੇ ਗਏ 1925 ਅਧਿਆਪਕਾਂ ਨੇ

ਇਸ ਮੁੱਦੇ ਨੂੰ ਲੈ ਕੇ ਸੂਬਾ ਸਰਕਾਰ ਨੂੰ ਜਗਾਉਣ ਦੀ ਕੋਸ਼ਿਸ਼ ਕੀਤੀ।

ਜੇ ਸਰਕਾਰ ਨੂੰ ਇਸ ਬਾਰੇ ਖ਼ਬਰ ਹੋਵੇ ਕਿ ਸਮੁੱਚੇ ਪੰਜਾਬ ਵਿੱਚ ਏਡਿਡ ਕਾਲਜਾਂ ਨੇ ਦਹਾਕਿਆਂ ਤੋਂ ਆਪਣੇ-ਆਪਣੇ ਖ਼ਿੱਤਿਆਂ ਨੂੰ ਬਿਹਤਰੀਨ ਸਿੱਖਿਆ ਪ੍ਰਦਾਨ ਕੀਤੀ ਹੈ ਅਤੇ ਕਰ ਰਹੇ ਹਨ। ਜਦ ਕਿ ਦੂਜੇ ਪਾਸੇ ਸਰਕਾਰੀ ਕਾਲਜਾਂ ਦੀ ਗਿਣਤੀ ਇਨ੍ਹਾਂ ਮੁਕਾਬਲੇ ਕਿਤੇ ਘੱਟ ਹੈ ਅਤੇ ਇਨ੍ਹਾਂ ਸਰਕਾਰੀ ਕਾਲਜਾਂ ਵਿੱਚ ਦਹਾਕਿਆਂ ਤੋਂ ਪ੍ਰੋਫੈਸਰਾਂ ਦੀ ਭਰਤੀ ਹੀ ਨਹੀਂ ਕੀਤੀ ਗਈ। ਪੁਰਾਣੇ ਅਧਿਆਪਕ ਸੇਵਾਮੁਕਤ ਹੋ ਚੁੱਕੇ ਹਨ ਅਤੇ ਇਹ ਕਾਲਜ ਖੰਡਰਾਂ ਦਾ ਰੂਪ ਧਾਰਦੇ ਨਜ਼ਰ ਆ ਰਹੇ ਹਨ। ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੇ ਸਰਕਾਰੀ ਕਾਲਜਾਂ ਲਈ ਸਾਰੇ ਦਰਵਾਜ਼ੇ ਹੀ ਬੰਦ ਕਰ ਦਿੱਤੇ ਹਨ। ਇੱਕ ਪਾਸੇ ਇਹ ਸਹਾਇਤਾ ਪ੍ਰਾਪਤ ਏਡਿਡ ਕਾਲਜ ਹਨ ਜਿਨ੍ਹਾਂ ਸਹਾਰੇ ਲੋਕਾਂ ਦੇ ਬੱਚੇ ਸਿੱਖਿਆ ਲੈ ਰਹੇ ਹਨ। ਕਹਿਣ ਨੂੰ ਹੀ ਇਹ ਸਹਾਇਤਾ ਪ੍ਰਾਪਤ ਹਨ ਪਰ ਇਨ੍ਹਾਂ ਕਾਲਜਾਂ ਦੇ ਪ੍ਰਬੰਧਕ ਕਿਸ ਤਰ੍ਹਾਂ ਇਲਾਕੇ ਲਈ ਆਪਣਾ ਇਹ ਪ੍ਰਬੰਧ ਚਲਾ ਰਹੇ ਹਨ। ਇਸ ਬਾਰੇ ਉਨ੍ਹਾਂ ਨੂੰ ਹੀ ਪਤਾ ਹੈ। ਵਰ੍ਹਿਆਂ ਤੋਂ ਕਰੋੜਾਂ ਰੁਪਏ ਦੀਆਂ ਗ੍ਰਾਂਟਾਂ ਖੜ੍ਹੀਆਂ ਹਨ। ਹੁਣ ਸੂਬਾ ਸਰਕਾਰ ਇਹਨਾਂ ਏਡਿਡ ਕਾਲਜਾਂ ਨੂੰ ਵੀ ਬੰਦ ਕਰਨ 'ਤੇ ਤੁਲੀ ਹੋਈ ਹੈ। ਇਹ ਬੜੀ ਸ਼ਰਮਨਾਕ ਗੱਲ ਹੈ ਕਿ ਸਿਆਸਤ ਉੱਤੇ ਰਜਵਾੜਾਸ਼ਾਹੀ ਅਤੇ ਜਾਗੀਰੂ ਰੁਚੀਆਂ ਭਾਰੂ ਹਨ। ਅਜਿਹੀ ਸਿਆਸਤ ਨਹੀਂ ਚਾਹੇਗੀ ਕਿ ਸਮਾਜ ਸਿੱਖਿਅਤ ਹੋਵੇ, ਜਾਗਰੂਕ ਹੋਵੇ ਕਿਉਂਕਿ ਹਮੇਸ਼ਾ ਹੀ ਪੜ੍ਹੇ-ਲਿਖੇ ਜਾਗਰੂਕ ਵਰਗ ਤੋਂ ਸਰਕਾਰਾਂ ਖ਼ਤਰਾ ਮਹਿਸੂਸ ਕਰਦੀਆਂ ਹਨ। ਇਹ ਸੋਚੀ ਸਮਝੀ ਸਾਜ਼ਿਸ਼ ਹੀ ਹੈ ਕਿ ਜਿਸ ਤਹਿਤ ਲੋਕਾਂ ਨੂੰ ਅਨਪੜ੍ਹ ਰੱਖਿਆ ਜਾਵੇ ਅਤੇ ਉਨ੍ਹਾਂ ਦੇ ਵੋਟ ਬੈਂਕ ਉਨ੍ਹਾਂ ਦੀਆਂ ਆਪਣੀਆਂ ਚਾਲਾਂ ਰਾਹੀਂ ਭਰਦੇ ਰਹਿਣ। ਕੀ ਸਾਡਾ ਲੋਕਤੰਤਰ ਏਨਾ ਲੱਜਹੀਣ ਹੋ ਗਿਆ ਹੈ ਕਿ ਉਸ ਦੇ ਅਧਿਆਪਕ ਸੜਕਾਂ 'ਤੇ ਬੈਠੇ ਮੁੱਢਲੀਆਂ ਲੋੜਾਂ ਜੋਗੀ ਤਨਖ਼ਾਹ ਲਈ ਲੜ ਰਹੇ ਹਨ ਅਤੇ ਸਾਡਾ ਤੰਤਰ ਗੂੰਗਾ ਤੇ ਬੋਲਾ ਹੋ ਗਿਆ ਹੈ। ਜਿਹੜਾ ਦੇਸ਼ ਆਪਣੇ ਅਧਿਆਪਕਾਂ ਦੀ ਕਦਰ ਨਹੀਂ ਕਰ ਸਕਦਾ ਉਸ ਦੇ ਸਿਆਸਤਦਾਨ ਕਿਹੋ ਜਿਹੇ ਹਨ। ਬਿਹਤਰ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇੱਕ ਪਾਸੇ ਸਰਕਾਰਾਂ ਦੇ ਖਜ਼ਾਨੇ ਖ਼ਾਲੀ ਹਨ, ਦੂਜੇ ਪਾਸੇ ਐਮ.ਐਲ.ਏ, ਮੰਤਰੀਆਂ ਦੀਆਂ ਤਨਖ਼ਾਹਾਂ 'ਚ ਵਾਧੇ ਹੁੰਦੇ ਹਨ। ਮੇਰੇ ਹਿਸਾਬ ਨਾਲ ਸਿਆਸਤਦਾਨਾਂ ਨੂੰ ਤਾਂ ਘੱਟ ਤਨਖ਼ਾਹ 'ਤੇ ਕੰਮ ਕਰ ਕੇ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ ਕਿਉਂਕਿ ਉਹ ਗਰੀਬ ਘਰਾਣਿਆਂ 'ਚੋਂ ਨਹੀਂ ਹੁੰਦੇ। ਰਹੀਂ ਚੌਧਰ ਤੇ ਪਾਵਰ ਦੀ ਗੱਲ ਉਹ ਆਪਣੀ ਵੋਟ ਚਾਲ ਰਾਹੀਂ ਸਾਰੇ ਹਾਸਲ ਕਰ ਹੀ ਲੈਂਦੇ ਹਨ। ਇਹਨਾਂ ਰਜਵਾੜਾਸ਼ਾਹੀ ਅਤੇ ਲੋਕ-ਮਾਰੂ ਨੀਤੀਆਂ ਨੇ ਸਮਾਜਿਕ-ਆਰਥਿਕ ਅਤੇ ਰਾਜਨੀਤਿਕ ਵਿਵਸਥਾ ਨੂੰ ਤਹਿਸ-ਨਹਿਸ ਕਰ ਦਿੱਤਾ ਹੈ।

ਇੱਕ ਉੱਚ ਸਿੱਖਿਅਤ ਨੌਜਵਾਨ ਜਿਹੜਾ ਜ਼ਿੰਦਗੀ ਦੇ 25-30 ਸਾਲ ਉੱਚ-ਵਿੱਦਿਆ ਦੀ ਪ੍ਰਾਪਤੀ ਲਈ ਸੰਘਰਸ਼ 'ਚ ਰਹਿੰਦਾ ਹੈ ਅਤੇ ਫੇਰ ਉਸ ਦੇ ਗਿਆਨ ਨੂੰ ਸੜਕਾਂ 'ਤੇ ਰੋਲ ਕੇ ਉਸ ਨੂੰ ਰੋਜ਼ੀ-ਰੋਟੀ ਲਈ ਤੜਫਣ ਲਈ ਮਜਬੂਰ ਕੀਤਾ ਜਾਂਦਾ ਹੈ। ਕੀ ਸਾਡੇ ਵਿਧਾਇਕ, ਐਮ.ਪੀਜ਼ ਜਾਂ ਮੰਤਰੀ ਇਨ੍ਹਾਂ ਲੜਕੇ-ਲੜਕੀਆਂ ਜਿੰਨੇ ਪੜ੍ਹੇ-ਲਿਖੇ ਹਨ? ਮੇਰੇ ਜਵਾਬ ਦੀ ਲੋੜ ਨਹੀਂ ਤੁਸੀਂ ਸਭ ਵਾਕਿਫ਼ ਹੋ। ਮੇਰੇ ਛੋਟੇ ਜਿਹੇ ਭਤੀਜੇ ਨੂੰ ਜਦ ਪੁੱਛਿਆ ਗਿਆ ਕਿ ਉਹ ਵੱਡਾ ਹੋ ਕੇ ਕੀ ਬਣਨਾ ਚਾਹੇਗਾ? ਤਾਂ ਉਸ ਦਾ ਜਵਾਬ ਸੀ "ਮੈਂ ਪਾਲੀਟੀਸ਼ੀਅਨ ਬਣੂੰਗਾ, ਉਸ ਲਈ ਤਾਂ ਪੜ੍ਹਨ ਦੀ ਵੀ ਲੋੜ ਨਹੀਂ ਪੈਂਦੀ।" ਇੱਕ ਮਾਸੂਮ ਬੱਚੇ ਦੇ ਜ਼ਿਹਨ 'ਚ ਜੇ ਅਜਿਹੀਆਂ ਗੱਲਾਂ ਘਰ ਕਰ ਗਈਆਂ ਹਨ ਤਾਂ ਸ਼ਰਮ ਆਉਂਦੀ ਹੈ ਮੈਨੂੰ ਸਾਡੇ ਇਹੋ ਜਿਹੇ ਤੰਤਰ 'ਤੇ। ਕੁਝ ਸਾਲ ਪਹਿਲਾਂ ਮੇਰੀ ਇੰਗਲੈਂਡ ਵਿੱਚ ਇੱਕ ਅਧਿਆਪਕ ਨਾਲ ਗੁਫ਼ਤਗੂ ਹੋਈ ਸੀ। ਉਸ ਅਧਿਆਪਕ ਨੇ ਅਦਾਲਤ ਵਿੱਚ ਕੋਈ ਫੀਸ ਅਦਾ ਕਰਨੀ ਸੀ। ਉਸ ਨੇ ਦੱਸਿਆ ਕਿ ਜਦ ਉਹ ਕੋਰਟ ਗਿਆ ਤਾਂ ਸਾਰੇ ਹੀ ਕਰਮਚਾਰੀਆਂ ਸਮੇਤ ਜੱਜ ਨੇ ਵੀ ਉਸ ਸਾਹਮਣੇ ਸਿਰ ਝੁਕਾਅ ਲਿਆ। ਜੱਜ ਕਹਿਣ ਲੱਗਾ, "ਮੁਆਫ਼ ਕਰਨਾ ਸਾਡੇ ਸਤਿਕਾਰਯੋਗ ਅਧਿਆਪਕ ਤੁਹਾਨੂੰ ਕੋਰਟ ਆਉਣ ਦਾ ਕਸ਼ਟ ਕਰਨਾ ਪਿਆ। ਮੈਨੂੰ ਬੁਲਵਾ ਲਿਆ ਹੁੰਦਾ ਮੈਂ ਰਿਹਾਇਸ਼ 'ਤੇ ਆ ਕੇ ਆਪ ਕੋਲੋਂ ਫ਼ੀਸ ਭਰਵਾ ਲੈਂਦਾ।" ਅਸੀਂ ਅਕਸਰ ਪੱਛਮ ਨੂੰ ਨਿੰਦਦੇ ਹਾਂ ਪਰ ਅਸੀਂ ਕਦੇ ਆਪਣੀ ਸੋਚ ਅਤੇ ਵਿਵਸਥਾ ਦਾ ਉਹ ਪੱਧਰ ਬਣਾ ਹੀ ਨਹੀਂ ਸਕੇ। ਇਹ ਮੇਰੇ ਸਾਡੀ ਸੂਬਾ ਅਤੇ ਕੇਂਦਰ ਸਰਕਾਰ ਨੂੰ ਕੁਝ ਸਵਾਲ ਹਨ। ਜਿਨ੍ਹਾਂ ਲਈ ਅਸੀਂ ਲਗਾਤਾਰ ਲੜਦੇ ਰਹਾਂਗੇ।



# ਧਰਤੀ ਹੋਰ ਪਰੇ ਹੋਰ

ਪੇਸ਼ਕਸ਼-ਬਲਦੇਵ ਮਾਧੋਪੁਰੀ

ਮਨੁੱਖ ਤੋਂ ਪਹਿਲਾਂ, ਆਕਾਸ਼ਾਂ ਪਾਤਾਲਾਂ, ਖੰਡਾਂ ਬ੍ਰਹਿਮੰਡਾਂ ਵਿਚ ਦੇਵੀ-ਦੇਵਤੇ, ਰਿਸ਼ੀ ਮੁਨੀ, ਤਪੀ ਤਪੀਸਰ, ਸਾਧੂ ਭਗਤ ਰਿਹਾ ਕਰਦੇ ਸਨ। ਉਨ੍ਹਾਂ ਦੇਵਤਿਆਂ ਦੇ ਵਿਰੋਧੀ ਦੈਂਤ ਵੀ ਰਹਿੰਦੇ ਸਨ। ਦੇਵਤੇ ਪ੍ਰਮਾਤਮਾ ਦੀ ਪ੍ਰਾਪਤੀ ਲਈ ਹਜ਼ਾਰਾਂ ਵਰ੍ਹਿਆਂ ਤੱਕ ਆਪਣੀ ਸਮਾਧੀ ਲਾ ਕੇ ਬੈਠੇ ਰਹਿੰਦੇ ਸਨ ਤੇ ਪ੍ਰਮਾਤਮਾ ਦਾ ਇਕ ਚਿੱਤ ਧਿਆਨ ਧਰ ਕੇ ਤਪੱਸਿਆ ਕਰਦੇ ਸਨ ਤੇ ਪ੍ਰਮਾਤਮਾ ਨੂੰ ਪਾਉਂਦੇ ਸਨ। ਪਰ ਦੈਂਤ ਉਨ੍ਹਾਂ ਦੀ ਤਪੱਸਿਆ ਵਿਚ ਖਲਲ ਪਾਉਂਦੇ ਰਹਿੰਦੇ ਸਨ। ਪ੍ਰਮਾਤਮਾ ਦੇ ਤਿੰਨ ਦੂਤ-ਵਿਸ਼ਨੂੰ, ਬ੍ਰਹਮਾ, ਮਹੇਸ਼-ਇਸ ਸੰਸਾਰ ਦੇ ਰਚਣਹਾਰੇ ਹਨ। ਪੁਰਾਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਨ੍ਹਾਂ ਦੇਵਤਿਆਂ ਨੇ ਹੀ ਧਰਤੀ ਦੀ ਰਚਨਾ ਕੀਤੀ। ਉਸ ਤੋਂ ਬਾਅਦ ਇਨ੍ਹਾਂ ਨੇ ਵੀ ਧਰਤੀ ਤੇ ਆਪਣਾ ਨਿਵਾਸ ਕੀਤਾ।

ਭਾਰਤ ਇਕ ਐਸਾ ਦੇਸ਼ ਹੈ, ਜਿਥੇ ਬਾਕੀ ਦੇਸ਼ਾਂ ਨਾਲੋਂ ਕਿਤੇ ਵੱਧ ਦੇਵਤਿਆਂ ਦੀਆਂ ਪੂਜਣਯੋਗ ਥਾਵਾਂ ਦੇਖਣ-ਸੁਣਨ ਨੂੰ ਮਿਲਦੀਆਂ ਹਨ। ਇਨ੍ਹਾਂ ਦੇਵਤਿਆਂ, ਦੈਂਤਾਂ ਤੇ ਸ਼ਕਤੀਆਂ ਦੀਆਂ ਅਨੇਕਾਂ ਉਦਾਹਰਣਾਂ ਪੜ੍ਹਨ ਨੂੰ ਮਿਲਦੀਆਂ ਹਨ। ਸਤਿਜੁਗ, ਤ੍ਰੇਤਾ, ਦੁਆਪਰ ਵਿਚ ਵੀ ਇਨ੍ਹਾਂ ਦਾ ਪਹਿਰਾ ਰਿਹਾ ਹੈ। ਗੁਰਬਾਣੀ ਵਿਚ ਵੀ ਸਾਡੇ ਗੁਰੂ ਸਾਹਿਬਾਨਾਂ ਨੇ ਇਨ੍ਹਾਂ ਦੇਵਤਿਆਂ, ਰਿਸ਼ੀਆਂ ਮੁਨੀਆਂ, ਤਪੀਸਰਾਂ ਤੇ ਭਗਤਾਂ, ਜਿਨ੍ਹਾਂ ਨੇ ਰੱਬ ਦੀ ਭਗਤੀ ਕੀਤੀ, ਦੀਆਂ ਉਦਾਹਰਣਾਂ ਕਈ ਜਗ੍ਹਾ ਦਿੱਤੀਆਂ ਹਨ। ਇਸ ਤੋਂ ਇਲਾਵਾ ਭਾਈ ਗੁਰਦਾਸ ਜੀ ਨੇ ਵੀ ਇਨ੍ਹਾਂ ਦੇਵਤਿਆਂ ਬਾਰੇ ਅਤੇ ਭਗਤਾਂ ਬਾਰੇ ਆਪਣੀਆਂ ਵਾਰਾਂ ਵਿਚ ਜਾਂ ਬਾਣੀ ਵਿਚ ਕਈ ਮਿਸਾਲਾਂ ਦੇ ਕੇ ਬੰਦੇ ਨੂੰ ਸਮਝਾਉਣਾ ਕੀਤਾ ਹੈ ਕਿ-ਐ ਮਨੁੱਖ ਤੂੰ ਵੀ ਪ੍ਰਮਾਤਮਾ ਦਾ ਸਿਮਰਨ ਕਰ...ਜਿਸ ਨਾਲ ਤੇਰਾ ਪਾਰ-ਉਤਾਰਾ ਹੋ ਜਾਏ।

ਸੋ, ਆਓ ਆਪਾਂ ਇਸ ਧਰਤੀ ਦੀ ਗੱਲ ਕਰੀਏ, ਜਿਥੇ ਕਿ ਦੁਨੀਆਂ ਵਸਦੀ ਹੈ-ਉਹ ਕਿਸ ਤਰ੍ਹਾਂ ਬਣੀ? ਇਕ ਬਹੁਤ ਹੀ ਪੁਰਾਣੀ "ਸਾਖੀ ਪ੍ਰਮਾਣ ਸਟੀਕ" ਜਾਂ ਭਗਤ-ਮਾਲਾ ਕਹਿ ਲਈਏ, ਮੈਨੂੰ ਕਿਤੋਂ ਹੱਥ ਲੱਗੀ ਹੈ, ਜਿਸ ਵਿਚ ਧਰਤੀ ਦੀ ਗੱਲ ਲਿਖੀ ਹੈ! ਉਹ ਪਾਠਕਾਂ ਨੂੰ ਪੜ੍ਹਾਉਣੀ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਬ੍ਰਹਮਾ ਜੀ ਦੀ ਕਥਾ ਲਿਖਣੀ ਚਾਹਾਂਗਾ। ਲਿਖਿਆ ਹੈ-

"ਨਾਭਿ ਕਮਲ ਤੇ ਬ੍ਰਹਮਾ ਉਪਜੇ,
ਬੇਦ ਪੜਹਿ ਮੁਖਿ ਕੰਠਿ ਸਵਾਰਿ॥
ਤਾਂ ਕੋ ਅੰਤੁ ਨ ਜਾਈ ਲਖਣਾ,
ਆਵਤ ਜਾਤ ਰਹੈ ਗੁਬਾਰਿ॥" (ਗੂਜਰੀ ਮ: ੧)

"ਭਾਰਤ ਦੀ ਪੁਰਾਤਨ ਕਥਾ ਅਨੁਸਾਰ ਇਕ ਸਮਾਂ ਸੀ ਜਦੋਂ ਸ੍ਰਿਸ਼ਟੀ ਤੇ ਪੂਰਨ ਧੁੰਧੂਕਾਰ ਸੀ, ਕੋਈ ਜੀਵ ਨਹੀਂ ਸੀ! ਸਾਗਰ ਠਾਠਾਂ ਮਾਰਦਾ ਸੀ। ਸਾਗਰ ਦੀ ਹਿੱਕ ਉਤੇ ਭਗਵਾਨ ਨਾਰਾਇਣ ਮਾਇਆ ਕਮਲਾ ਦੇ ਨਾਲ ਬਿਰਾਜਮਾਨ ਸਨ। ਕਮਲਾ ਉਨ੍ਹਾਂ ਦੇ ਚਰਨ ਘੁੱਟਦੀ ਰਹਿੰਦੀ ਸੀ।

ਇਕ ਦਿਨ ਭਗਵਾਨ ਨੂੰ ਐਸਾ ਫ਼ੁਰਨਾ ਫ਼ੁਰਿਆ ਕਿ ਸਾਗਰ ਤੇ ਸ੍ਰਿਸ਼ਟੀ (ਧਰਤੀ) ਹੋਣੀ ਚਾਹੀਦੀ ਹੈ ਤੇ ਧਰਤੀ ਤੇ ਜੀਵ। ਇਕੱਲ ਤੇ ਸੁੰਞਨਤਾ ਦਾ ਖਾਤਮਾ ਹੋਣਾ ਚਾਹੀਦਾ ਹੈ। ਐਸਾ ਕਰਨਾ ਠੀਕ ਹੈ। ਉਸੇ ਵੇਲੇ ਸਾਗਰ ਦੀ ਧੁੰਨੀ ਵਿਚ ਕਮਲ ਫੁੱਲ ਪੈਦਾ ਹੋਇਆ! ਉਸ ਕਮਲ ਫੁੱਲ ਉਤੇ ਬ੍ਰਹਮਾ ਜੀ ਨੇ ਜਨਮ ਲਿਆ। ਜਦੋਂ ਬ੍ਰਹਮਾ ਨੇ ਜਨਮ ਲਿਆ ਤਾਂ ਆਪਣੇ ਚੌਗਿਰਦੇ ਜਲ ਹੀ ਜਲ ਦੇਖਕੇ ਹੈਰਾਨ ਹੋਇਆ! ਉਸਨੂੰ ਐਸਾ ਗਿਆਨ ਹੋਇਆ ਕਿ ਉਹ ਸੋਚਣ ਲਗ ਪਿਆ-"ਉਸ ਦਾ ਬਾਪ ਕੌਣ? ਕੈਸੇ ਆਇਆ?"

ਭਗਵਾਨ ਨਾਰਾਇਣ ਸੁਣੀ ਜਾਂਦੇ ਸਨ, ਪਰ ਮਾਇਆ ਦੇ ਬਲ ਕਰਕੇ ਬ੍ਰਹਮਾ ਨੂੰ ਕੁਝ ਨਹੀਂ ਸੀ ਦਿਸਦਾ। ਉਹ ਅਸਚਰਜ ਹੋ ਰਿਹਾ ਸੀ! ਪਾਣੀ ਦੇ ਉਤੇ ਤੁਰਿਆ ਏਧਰ ਉਧਰ ਗਿਆ! ਪਰ ਕੋਈ ਪਤਾ ਨੀ ਲੱਗਾ ਕਿ ਉਹ ਕਿਸ ਨੂੰ ਪੁੱਛੇ, ਉਹ ਕਿਉਂ ਆਇਆ? ਕੀ ਕਰੇਗਾ? ਕਿਸ ਨੇ ਭੇਜਿਆ? ਉਹ ਮੁੜ ਕਮਲ ਫੁੱਲ ਉਤੇ ਜਾ ਬੈਠਾ। ਉਹ ਸੋਚਣ ਲੱਗਾ, ਸ਼ਾਇਦ ਏਸੇ ਵਿਚੋਂ ਮੈਂ ਉਪਰ ਆਇਆ ਤਾਂ ਅਤੇ ਮੇਰੇ ਮੂਲ ਦਾ ਪਤਾ ਲੱਗ ਸਕਦਾ ਹੈ, ਤਾਂ ਏਥੋਂ ਹੀ ਕਿਉਂ ਨਾ ਅੱਗੇ ਹੋਵਾਂ ਤੇ ਪਤਾ ਕਰਾਂ। ਉਸ ਦੇ ਹਿਰਦੇ ਵਿਚ ਐਸਾ ਖ਼ਿਆਲ ਆਉਂਦੇ ਸਾਰ ਹੀ ਕਮਲ ਵਿਚ ਉਸ ਨੂੰ ਪੋਲ ਨਜ਼ਰੀਂ

ਪਿਆ। ਉਹ ਕਮਲ ਦੀ ਨਾਲੀ ਵਿਚ ਹੇਠਾਂ ਹੀ ਹੇਠਾਂ ਤੁਰਿਆ ਗਿਆ! ਪਰ ਕੋਈ ਹਾਥ ਨਾ ਆਈ। ਕੋਈ ਪਤਾ ਨਾ ਲੱਗਾ। ਕਈਂ ਯੁੱਗ ਘਾਬਰਿਆ ਫਿਰਦਾ ਲੱਭਦਾ ਰਿਹਾ!

ਇਸ ਤਰ੍ਹਾਂ ਜਦੋਂ ਹੇਠੋਂ ਵੀ ਕੋਈ ਪਤਾ ਨਾ ਲੱਗਾ ਤਾਂ ਇਕ ਆਵਾਜ਼ ਕੰਨੀਂ ਪਈ-"ਬ੍ਰਹਮਾ ਉਪਰ ਚਲਿਆ ਜਾਹ! ਆਪਣੇ ਮੂਲ ਨੂੰ ਸਮਝਣ ਦਾ ਯਤਨ ਕਰ!"

...ਪਰ ਆਵਾਜ਼ ਕਿਥੋਂ ਆਈ, ਹੋਰ ਹੈਰਾਨੀ ਵਧ ਗਈ। ਉਹ ਸਮਝ ਗਿਆ ਕਿ ਕੋਈ ਜ਼ਰੂਰ ਹੈ, ਪਰ ਕਿਥੇ ਹੈ? ਇਹ ਨਹੀਂ ਲੱਭਦਾ! ਉਹ ਕਮਲ ਦੀ ਨਾਲੀ ਆਸਰੇ ਉਪਰ ਆ ਗਿਆ ਤੇ ਫੁੱਲ ਉਤੇ ਪਦਮ-ਆਸਣ ਲਾ ਕੇ ਤਪ ਕਰਦਾ ਰਿਹਾ। ਤਪ ਕਰਦੇ ਨੂੰ ਕਈ ਯੁੱਗ ਬੀਤ ਗਏ ਤਾਂ ਜਾ ਕੇ ਕਿਤੇ ਗਿਆਨ ਪ੍ਰਾਪਤ ਹੋਇਆ। ਮੁੜ ਉਸ ਵਾਸਤੇ ਨਾਰਾਇਣ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ। ਤੇ ਬ੍ਰਹਮਾ ਨੇ ਚਾਰ ਵੇਦ ਕੰਠ ਕੀਤੇ! ਐਸੀ ਬ੍ਰਹਮਾ ਜੀ ਦੀ ਜਨਮ ਕਥਾ ਹੈ।"

ਧਰਤੀ ਬਾਰੇ ਹੀ ਇਕ ਹੋਰ ਛੋਟੀ ਜਿਹੀ ਸਾਖੀ ਅੱਗੇ ਤੁਰਦੀ ਹੈ। ਸਾਖੀ ਵਿਚ ਲਿਖਿਆ ਹੈ ਕਿ "ਜਿਥੇ ਦੇਵਤੇ ਜਾਂ ਰਿਸ਼ੀ ਮੁਨੀ ਹਜ਼ਾਰਾਂ ਸਾਲ ਭਗਤੀ ਕਰਕੇ ਪ੍ਰਮਾਤਮਾ ਕੋਲੋਂ ਵਰ ਪ੍ਰਾਪਤ ਕਰਦੇ ਸਨ, ਉਥੇ ਦੈਂਤ ਵੀ ਬਹੁਤ ਭਗਤੀਆਂ ਕਰਦੇ ਸਨ ਤੇ ਸ਼ਸਤਰਾਂ ਦੀ ਪ੍ਰਾਪਤੀ ਕਰਕੇ ਦੇਵਤਿਆਂ ਨਾਲ ਯੁੱਧ ਕਰਦੇ ਰਹਿੰਦੇ ਸਨ। ਕਹਿੰਦੇ ਹਨ ਇਕ ਵਾਰ ਦੈਂਤਾਂ ਨੇ ਇੰਦਰ ਦੇਵਤੇ ਦੀ ਇੰਦਰਪੁਰੀ ਹੀ ਜਿੱਤ ਲਈ ਸੀ। ਇਸ ਤਰ੍ਹਾਂ ਹੀ ਇਕ ਕਥਾ ਹੈ:

"ਮਧੂ ਤੇ ਕੀਟਬ ਦੋ ਦੈਂਤ ਹੋਏ ਹਨ। ਵਿਸ਼ਨੂੰ ਭਗਵਾਨ ਨੇ ਇਨ੍ਹਾਂ ਨੂੰ ਆਪਣੇ ਕੰਨਾਂ ਦੀ ਮੈਲ ਤੋਂ ਉਤਪੰਨ ਕੀਤਾ ਸੀ। ਜਦ ਉਹ ਜਵਾਨ ਹੋ ਕੇ ਦੋਵੇਂ ਦੈਂਤ ਬ੍ਰਹਮਾ ਨੂੰ ਖਾ ਜਾਣ ਲੱਗੇ ਤਾਂ ਬ੍ਰਹਮਾ ਨੇ ਜਾਨ ਬਚਾਉਣ ਵਾਸਤੇ ਵਿਸ਼ਨੂੰ ਦੀ ਉਸਤਤਿ ਕੀਤੀ ਅਤੇ ਉਸਨੂੰ ਸੁੱਤੇ ਨੂੰ ਜਗਾਇਆ। ਭਗਵਾਨ ਵਿਸ਼ਨੂੰ ਕਈ ਹਜ਼ਾਰ ਸਾਲ ਤੋਂ ਸੁੱਤੇ ਪਏ ਸਨ, ਬ੍ਰਹਮਾ ਦੇ ਉਸਤਤਿ ਕਰਨ ਉਤੇ ਜਾਗੇ।

ਮਧੂ ਅਤੇ ਕੀਟਬ ਨਾਲ ਪੰਜ ਹਜ਼ਾਰ ਸਾਲ ਵਿਸ਼ਨੂੰ ਦਾ ਘੋਰ ਯੁੱਧ ਹੋਇਆ। ਨਾ ਵਿਸ਼ਨੂੰ ਹਾਰੇ ਅਤੇ ਨਾ ਹੀ ਮਧੂ ਕੀਟਬ ਨੇ ਦਮ ਛੱਡਿਆ। ਆਖਰ ਮਹਾਂ-ਮਾਇਆ ਨੇ ਦਖਲ ਦਿੱਤਾ। ਮੋਹਨੀ ਰੂਪ ਹੋ ਕੇ ਉਸ ਨੇ ਮਧੂ ਕੀਟਬ ਨੂੰ ਭਰਮਾ ਲਿਆ। ਉਹ ਨਰਮ ਹੋ ਗਏ ਤੇ ਉਨ੍ਹਾਂ ਨੇ ਲੜਨਾ ਛੱਡ ਦਿੱਤਾ। ਅਤੇ ਭਗਵਾਨ ਵਿਸ਼ਨੂੰ ਨੂੰ ਕਿਹਾ- "ਅਸਾਡੇ ਨਾਲ ਬਹਾਦਰੀ ਨਾਲ ਲੜਦਾ ਰਿਹਾਂ ਹੈਂ, ਇਸ ਵਾਸਤੇ ਜੋ ਚਾਹੇਂ ਅਸਾਂ ਕੋਲੋਂ ਵਰੁ ਮੰਗ ਲੈ।"

"ਮੈਨੂੰ ਆਪਣੇ ਭਗਵਾਨ ਸਿਰ ਦੇ ਦਿਓ!" ਇਹ ਮੰਗ ਭਗਵਾਨ ਵਿਸ਼ਨੂੰ ਨੇ ਮਧੂ ਤੇ ਕੀਟਬ ਕੋਲੋਂ ਮੰਗੀ। ਕੀਤੇ ਬਚਨ ਅਨੁਸਾਰ ਦੋਹਾਂ ਦੈਂਤਾਂ ਨੂੰ ਸਿਰ ਦੇਣੇ ਪਏ! ਵਿਸ਼ਨੂੰ ਨੇ ਆਪਣੇ ਪੱਟ ਉਤੇ ਰੱਖ ਕੇ ਦੋਹਾਂ ਦੇ ਸਿਰ ਵੱਢ ਸੁਟੇ। ਦੈਂਤਾਂ ਦੇ ਸਿਰ ਵੱਢਣ ਨਾਲ ਜੋ ਰੱਤ (ਲਹੂ) ਨਿਕਲੀ, ਉਹ ਸਮੁੰਦਰ ਦੇ ਪਾਣੀ ਉਤੇ ਜੰਮਕੇ ਧਰਤੀ ਬਣ ਗਈ! ਇਹ ਵੀ ਧਰਤੀ ਬਣਨ ਦੀ ਜਨਮ-ਕਥਾ ਹੈ!" (ਸਾਖੀ ਪ੍ਰਮਾਣ ਸਟੀਕ ਵਿਚੋਂ)

ਇਹ ਤਾਂ ਕਥਾਵਾਂ ਹੋ ਗਈਆਂ ਕਿ ਪ੍ਰਮਾਤਮਾ ਨੇ ਧਰਤੀ ਕਿਵੇਂ ਬਣਾਈ? ਹੁਣ ਧਰਤੀ ਉਤੇ ਮਨੁੱਖ ਪੈਦਾ ਹੋਣ ਦੀ ਵੀ ਗੱਲ ਚਲਦੇ-ਚਲਦੇ ਕਰ ਲਈਏ। ਇਕ ਉਦਾਹਰਣ ਦੇ ਕੇ ਭਗਤ ਕਬੀਰ ਜੀ ਨੇ ਭੈਰਉ ਰਾਗ ਵਿਚ ਬਾਬਾ ਆਦਮ ਜੀ ਦਾ ਜ਼ਿਕਰ ਕੀਤਾ ਹੈ-

"ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥
ਉਨਿ ਭੀ ਭਿਸਤਿ ਘਨੇਰੀ ਪਾਈ॥"

ਈਸਾਈ ਧਰਮ ਦੀ ਪੁਰਾਣੀ ਪੁਸਤਕ 'ਅੰਜੀਲ' ਅਨੁਸਾਰ ਬਾਬਾ ਆਦਮ ਦੀ ਕਥਾ ਇਸ ਪ੍ਰਕਾਰ ਹੈ:

ਜਿਸ ਤਰ੍ਹਾਂ ਪ੍ਰਮਾਤਮਾ ਨੇ ਆਪਣੇ ਨਾਲ ਕੁਦਰਤ ਨੂੰ ਪੈਦਾ ਕੀਤਾ, ਨਾਲ ਹੀ ਸ਼ੈਤਾਨ ਨੂੰ ਵੀ ਪੈਦਾ ਕੀਤਾ। ਉਹ ਰੱਬ ਦਾ ਵਿਰੋਧੀ ਬਣ ਗਿਆ। ਇਸ ਤਰ੍ਹਾਂ ਹੀ ਖੁਦਾ ਨੇ ਪਹਿਲਾਂ ਮਨੁੱਖ ਬਣਾਇਆ। ਮਨੁੱਖ ਬਣਾ ਕੇ ਖੁਦਾ ਨੇ ਸਾਰੇ ਫ਼ਰਿਸ਼ਤਿਆਂ (ਦੇਵਤਿਆਂ) ਨੂੰ ਆਖਿਆ ਕਿ ਆਦਮ ਨੂੰ ਸਲਾਮ ਕਰੋ। ਪਰ ਸ਼ੈਤਾਨ ਨੇ ਸਲਾਮ ਨਾ ਕੀਤੀ। ਅਦਨ ਵਿਚ ਸਵਰਗ ਬਣਾ ਕੇ ਪ੍ਰਮਾਤਮਾ ਨੇ ਆਦਮ ਦੀ ਜੀਵਨ-ਸਾਥਣ ਪਹਿਲੀ ਇਸਤਰੀ 'ਮਾਈ ਹਵਾ' ਨੂੰ ਅਦਨ ਦੇ ਸਵਰਗ ਬਾਗ ਵਿਚ ਭੇਜ ਦਿੱਤਾ। ਖੁਦਾ ਨੇ ਗਿਆਨ ਫਲ (ਕਣਕ) ਖਾਣ ਤੋਂ ਆਦਮ ਤੇ ਹਵਾ ਨੂੰ ਰੋਕਿਆ, ਪਰ ਸ਼ੈਤਾਨ ਨੇ ਇਕ ਦਿਨ ਆਦਮ ਦੀ ਗੈਰ-ਹਾਜ਼ਰੀ ਵਿਚ ਇਕੱਲੀ ਹਵਾ ਨੂੰ ਉਕਸਾਇਆ। ਭੁਲੇਖੇ ਦਾ ਸ਼ਿਕਾਰ ਬਣਾ ਕੇ ਕਿਹਾ-"ਕਿ ਖੁਦਾ ਨੇ ਜੋ ਕੰਮ ਦੀ ਚੀਜ਼ ਹੈ ਖਾਣ ਵਾਲੀ, ਉਸ ਤੋਂ ਤਾਂ ਤੁਹਾਨੂੰ ਰੋਕ ਦਿੱਤਾ ਹੈ...ਗਿਆਨ ਫਲ ਖਾ ਕੇ ਤਾਂ ਦੇਖੋ, ਚਾਰ ਕੂੰਟ ਦੀ ਸੋਝੀ ਹੋ ਜਾਵੇਗੀ!...ਜ਼ਰੂਰ ਆਦਮ ਨੂੰ ਕਹਿਣਾ ਤੇ ਖਾਣ ਵਾਸਤੇ ਪ੍ਰੇਰਨਾ। ਇਹ ਆਖ ਕੇ ਸ਼ੈਤਾਨ ਅਲੋਪ ਹੋ ਗਿਆ।

ਹਵਾ ਦੇ ਦਿਲ ਵਿਚ ਧੁਖਧੁਖੀ ਤੇ ਇੱਛਾ ਪੈਦਾ ਹੋ ਗਈ ਕਿ ਉਹ ਗਿਆਨ ਫਲ ਖਾ ਕੇ ਦੇਖਣ। ਜਦੋਂ ਆਦਮ ਆਇਆ ਤਾਂ ਹਵਾ ਨੇ ਗਿਆਨ ਫਲ ਖਾਣ ਵਾਸਤੇ ਮਨਾ ਲਿਆ। ਆਦਮ ਤੇ ਹਵਾ ਨੇ ਜਦੋਂ ਕਣਕ (ਗਿਆਨ ਫਲ) ਖਾ ਲਈ ਤਾਂ ਉਹਨਾਂ ਨੂੰ ਇਸਤਰੀ-ਪੁਰਸ਼ ਅਤੇ ਕਾਮ, ਮੋਹ, ਲਾਲਚ ਤੇ ਸ਼ਰਮ ਆਦਿ ਦਾ

ਗਿਆਨ ਹੋ ਗਿਆ। ਉਹਨਾਂ ਨੂੰ ਆਪਣੇ ਨੰਗੇ ਤਨ ਦੀ ਸੂਝ ਪਈ ਤੇ ਸ਼ਰਮ ਦੇ ਮਾਰੇ ਇਕ ਦੂਸਰੇ ਕੋਲੋਂ ਦੂਰ ਹੋ ਕੇ ਲੁਕ ਗਏ! ਇਕ ਦੂਜੇ ਦੇ ਮੱਥੇ ਨਾ ਲੱਗਣ।

ਇਸ ਗੱਲ ਦਾ ਖ਼ੁਦਾ ਨੂੰ ਪਤਾ ਲੱਗ ਗਿਆ। ਖ਼ੁਦਾ ਆਪੇ ਆਇਆ ਤੇ ਦੋਹਾਂ ਨੂੰ ਇਕ ਦੂਜੇ ਦੇ ਨੇੜੇ ਕਰਕੇ ਸਮਝਾਇਆ- "ਸ਼ੈਤਾਨ ਦੇ ਆਖੇ ਲੱਗੇ ਹੋ, ਭੁੱਲ ਕੀਤੀ ਹੈ...ਜਾਓ ਹੁਣ ਸਵਰਗ ਵਿਚ ਨਹੀਂ ਰਹਿ ਸਕਦੇ। ਇਸਤਰੀ-ਪੁਰਸ਼ ਬਣ ਕੇ ਰਹੋ ਤੇ ਔਲਾਦ ਪੈਦਾ ਕਰੋ।" ਸ਼ੈਤਾਨ ਨੂੰ ਸਰਪ ਜੂਨੀ ਦਾ ਸਰਾਪ ਦਿੱਤਾ।

ਇਸ ਤਰ੍ਹਾਂ ਆਦਮ ਅਤੇ ਹਵਾ ਦੇ ਹਜ਼ਾਰਾਂ ਸੰਤਾਨ ਹੋਈ, ਜਿਨ੍ਹਾਂ ਤੋਂ ਸੰਸਾਰ ਦੀ ਮਨੁੱਖ ਗਿਣਤੀ ਵਧੀ। ਖ਼ੁਦਾ ਦਾ ਆਖਾ ਨਾ ਮੰਨਣ ਦੇ ਕਾਰਨ ਆਦਮ ਗੁਨਾਹਗਾਰ ਸੀ; ਇਸ ਵਾਸਤੇ ਉਹਦੀ ਔਲਾਦ ਗੁਨਾਹਗਾਰ ਹੈ। ਉਸ ਦਾ ਉਧਾਰ ਸੱਚ ਅਤੇ ਸਿਮਰਨ ਆਸਰੇ ਹੈ!"

ਰਿਸ਼ੀਆਂ ਮੁਨੀਆਂ ਦੇ ਦਿੱਤੇ ਹੋਏ ਵਰ ਤੇ ਸਰਾਪ ਕਦੇ ਟਲਦੇ ਨਹੀਂ ਸਨ। ਕਈ ਰਿਸ਼ੀ ਕਰੋਧੀ ਵੀ ਬਹੁਤ ਸਨ, ਜਿਵੇਂ ਦੁਰਬਾਸ਼ਾ ਰਿਸ਼ੀ ਨਿੱਕੀ ਨਿੱਕੀ ਗੱਲ ਤੇ ਹੀ ਸਰਾਪ ਦੇ ਦਿੰਦਾ ਸੀ ਤੇ ਉਹ ਜੋ ਕੁਝ ਕਹਿੰਦਾ ਸੀ, ਹੋ ਕੇ ਕਹਿੰਦਾ ਸੀ। ਇਸੇ ਤਰ੍ਹਾਂ ਅਗਸਤ ਮੁਨੀ ਸੀ। ਇਹ ਆਮ ਸਵਾਲ ਹੈ ਕਿ ਜਿਸ ਸਮੁੰਦਰ ਨੂੰ ਦੇਵਤਿਆਂ ਅਤੇ ਦੈਂਤਾਂ ਨੇ ਰਿੜਕਿਆ, ਉਸ ਵਿਚੋਂ ਅੰਮ੍ਰਿਤ, ਕਾਮਧੇਨ, ਲਛਮੀ, ਕਲਪ ਬ੍ਰਿਛ, ਧਨੰਤਰੀ ਵੈਦ ਤੇ ਹੋਰ ਚੀਜ਼ਾਂ ਨਿਕਲੀਆਂ, ਉਸ ਦਾ ਪਾਣੀ ਖਾਰਾ ਕਿਉਂ ਹੈ?

ਕਹਿੰਦੇ ਹਨ ਇਕ ਵਾਰ ਅਗਸਤ ਮੁਨੀ ਨੇ ਕਿਸੇ ਗੱਲੋਂ ਕਰੋਧਵਾਨ ਹੋ ਕੇ ਸਾਰੇ ਸਮੁੰਦਰ ਦੇ ਪਾਣੀ ਨੂੰ ਆਪਣੇ ਤਪੱਸਿਆ ਦੇ ਬਲ ਨਾਲ ਢਾਈ ਚੂਲੀਆਂ ਰਾਹੀਂ ਪੀ ਲਿਆ। ਜਦੋਂ ਜਲ ਪੀਤਾ ਗਿਆ ਤਾਂ ਸਮੁੰਦਰ ਵਿਚਲੇ ਜਿੰਨੇ ਜਲ-ਜੀਵ ਸਨ ਸਭ ਤੜਫਣ ਲੱਗੇ ਤੇ ਪੁਕਾਰਨ ਲੱਗੇ ਕਿ-ਕੀ ਹੋ ਗਿਆ? ਉਹ ਕਾਹਦੇ ਆਸਰੇ ਜੀਵਣਗੇ? ਪ੍ਰਭੂ ਨੇ ਉਹਨਾਂ ਦੀ ਪੁਕਾਰ ਸੁਣਕੇ ਅਗਸਤ ਮੁਨੀ ਨੂੰ ਪ੍ਰੇਰਨਾ ਕੀਤੀ ਕਿ ਪੇਟ ਵਿਚ ਕੈਦ ਕੀਤੇ ਸਮੁੰਦਰ ਦੇ ਪਾਣੀ ਨੂੰ ਮੁੜ ਪਹਿਲਾਂ ਦੀ ਤਰ੍ਹਾਂ ਸੁਤੰਤਰ ਕਰ ਦੇਵੇ। ਭਗਵਾਨ ਦੇ ਕਹਿਣ ਉਤੇ ਅਗਸਤ ਨੇ ਪੇਸ਼ਾਬ ਕੀਤਾ ਤੇ ਸਮੁੰਦਰ ਦੇ ਪਾਣੀ ਨੂੰ ਆਪਣੇ ਪੇਟ 'ਚੋਂ ਬਾਹਰ ਕਰ ਦਿੱਤਾ। ਇਸੇ ਕਾਰਨ ਸਮੁੰਦਰ ਦਾ ਪਾਣੀ ਖਾਰਾ ਹੈ! ਸਮੁੰਦਰ 'ਚੋਂ ਲੂਣ ਵੀ ਨਿਕਲਦਾ ਹੈ।"

ਇਹ ਤਾਂ ਸਨ ਧਰਤੀ ਬਣਨ ਬਾਰੇ ਕਥਾਵਾਂ, ਜਿਹੜੀਆਂ ਕਿ ਪੌਰਾਣਿਕ ਧਰਮ ਗਰੰਥਾਂ ਵਿਚ ਆਦਿ ਤੋਂ ਹੀ ਲਿਖੀਆਂ ਹੋਈਆਂ ਹਨ। ਜੋ ਕਿ ਸੱਚ ਹਨ। ਪਰ ਅੱਜ ਕਲ ਦੇ ਵਿਗਿਆਨੀ ਇਨ੍ਹਾਂ ਕਥਾਵਾਂ ਨੂੰ ਸੱਚ ਨਹੀਂ ਮੰਨਦੇ ਤੇ ਕਹਿੰਦੇ ਹਨ-

"ਸੂਰਜ ਪਰਿਵਾਰ ਵਿਚ ਅੱਠ ਗ੍ਰਹਿ ਹਨ-ਬੁੱਧ, ਸ਼ੁਕਰ, ਧਰਤੀ, ਮੰਗਲ, ਬ੍ਰਹਿਸਪਤੀ, ਸ਼ਨੀ, ਯੂਰੇਨਸ, ਨੈਪਚੂਨ-ਸੂਰਜ ਇਨ੍ਹਾਂ ਦਾ ਜਨਮ-ਦਾਤਾ ਹੈ। ਤੁਸੀਂ ਸੋਚਦੇ ਹੋਵੋਗੇ ਕਿ ਸੂਰਜ ਆਇਆ ਕਿਥੋਂ? ਵਿਗਿਆਨੀਆਂ ਦਾ ਵਿਸ਼ਵਾਸ ਹੈ ਕਿ ਸੂਰਜ ਘੁੰਮਦੇ ਗੈਸੀ ਬੱਦਲ, ਜਿਸ ਨੂੰ 'ਨੈਬੂਲਾ' ਆਖਦੇ ਹਨ, ਤੋਂ ਬਣਿਆ ਹੈ। ਇਸ ਤਰ੍ਹਾਂ ਬਾਕੀ ਸਾਰੇ ਗ੍ਰਹਿ, ਜਿਨ੍ਹਾਂ ਵਿਚ ਸਾਡੀ ਧਰਤੀ ਵੀ ਹੈ, ਇਸ ਗੈਸੀ ਬੱਦਲ ਤੋਂ ਹੀ ਬਣੇ ਹਨ। ਕਈ ਮਿਲੀਅਨ ਸਾਲਾਂ ਤੋਂ ਇਹ ਧੂੜ ਅਤੇ ਗੈਸ ਦੇ ਗੋਲੇ ਸੂਰਜ ਦੁਆਲੇ ਘੁੰਮਦੇ ਹਨ। ਸੂਰਜ, ਧਰਤੀ ਤੋਂ ਲਗਪਗ 15 ਕਰੋੜ ਕਿਲੋਮੀਟਰ ਦੀ ਦੂਰੀ ਤੇ ਪੈਂਦਾ ਹੈ। ਵਿਗਿਆਨੀਆਂ ਨੇ ਹੀ ਆਪਣੀ ਖੋਜ ਨੂੰ ਸੌਖਾ ਕਰਨ ਲਈ ਧਰਤੀ ਦਾ ਮਾਡਲ 'ਗਲੋਬ' ਬਣਾਇਆ ਹੈ। ਜੋ ਕਿ ਧਰਤੀ ਵਾਂਗ ਗੋਲ ਹੈ।

ਸੋ, ਵਿਗਿਆਨੀ ਖੋਜਾਂ ਤਾਂ ਕਰੀ ਜਾ ਰਹੇ ਹਨ ਤੇ ਕਿਸੇ ਹੱਦ ਤੱਕ ਸਫਲ ਵੀ ਹਨ, ਇਹ ਵੀ ਸਿੱਧ ਕੀਤਾ ਹੈ ਕਿ ਮਨੁੱਖ ਦਾ ਧਰਤੀ ਉਤੇ ਹੀ ਜੀਣਾ ਸੰਭਵ ਹੈ, ਹੋਰ ਕਿਸੇ ਵੀ ਗ੍ਰਹਿ ਤੇ ਮਨੁੱਖ ਜਿਉਂਦਾ ਨਹੀਂ ਰਹਿ ਸਕਦਾ; ਕਿਉਂਕਿ ਮਨੁੱਖ ਵਾਸਤੇ ਧਰਤੀ, ਹਵਾ ਤੇ ਪਾਣੀ ਦੀ ਜ਼ਰੂਰਤ ਹੈ, ਜੋ ਕਿ ਸਿਰਫ ਧਰਤੀ ਉਤੇ ਹੀ ਹੈ। ਉੱਚੇ ਪਹਾੜਾਂ ਉਤੇ ਆਕਸੀਜਨ ਦੀ ਕਮੀ ਪੈਦਾ ਹੋ ਜਾਂਦੀ ਹੈ, ਜਿਸ ਕਰਕੇ ਮਨੁੱਖ ਔਖੇ ਸਾਹ ਲੈਣ ਲੱਗ ਪੈਂਦਾ ਹੈ। ਪੁਲਾੜ ਯਾਤਰੀ ਵੀ ਆਪਣੇ ਨਾਲ ਆਕਸੀਜਨ ਗੈਸ ਲੈ ਕੇ ਜਾਂਦੇ ਹਨ। ਪਰ ਫੇਰ ਵੀ ਰੱਬ ਅਤੇ ਕੁਦਰਤ ਦੀ ਖੇਡ ਨੂੰ ਪੂਰਾ ਨਹੀਂ ਜਾਣ ਸਕਦੇ। ਇਸ ਬਾਰੇ ਗੁਰਬਾਣੀ ਵਿਚ ਆਉਂਦਾ ਹੈ-

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਿਨ ਕਤੇਬਾ ਅਸੁਲੂ ਇਕ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥" (ਜਪੁਜੀ ਸਾਹਿਬ ਪਉੜੀ ੨੨)

ਇਸ ਬ੍ਰਹਿਮੰਡ ਨੂੰ ਕੋਈ ਵੀ ਅਖੀਰ ਤੱਕ ਨਹੀਂ ਪਾ ਸਕਦਾ। ਜੇ ਇਸ ਬਾਰੇ ਦੇਵਤੇ ਨਹੀਂ ਪਤਾ ਕਰ ਸਕੇ ਤਾਂ ਬੰਦਾ ਕੀ ਚੀਜ਼ ਹੈ।

***ਮੋਬਾਈਲ- 98153-04011***

# ਦਾਨਾਂ ਸਿਰ ਮਹਾਂ-ਦਾਨ, ਨੇਤਰ ਦਾਨ

ਨਿਰਵੈਰ ਸਿੰਘ ਅਰਸ਼ੀ,

ਕੀ ਮੁੱਲ ਹੁੰਦਾ ਇਕ ਪੈਸੇ ਦਾ, ਤੁਸੀਂ ਲੱਖਾਂ ਵਾਲਿਓ ! ਕੀ ਜਾਣੋ?
ਕੀ ਹੁੰਦਾ ਅਰਥ ਹਨ੍ਹੇਰੇ ਦਾ, ਤੁਸੀਂ ਅੱਖਾਂ ਵਾਲਿਓ ! ਕੀ ਜਾਣੋ?

ਅੱਖਾਂ ਵਾਲਿਓ ! ਅੱਖਾਂ ਬਾਝੋਂ, ਇਹ ਸੰਸਾਰ ਹੈ ਘੁੱਪ ਹਨ੍ਹੇਰਾ।
ਹਰ ਦਮ ਘੋਰ ਰਾਤ ਹੈ ਕਾਲੀ, ਉਨ੍ਹਾਂ ਲਈ ਨਾ ਕਦੀ ਸਵੇਰਾ।

ਜਿਨ੍ਹਾਂ ਲਈ ਸਰਾਪ ਬਣੇ ਨੇ, ਕੁਦਰਤ ਦੇ ਮਦਮਸਤ ਨਜ਼ਾਰੇ।
ਸੂਰਜ-ਚੰਨ ਜਿਨ੍ਹਾਂ ਨਾ ਤੱਕਿਆ, ਨਾ ਅਸਮਾਨੀ ਝਿੱਲਮਿਲ ਤਾਰੇ।

ਜੋ ਨਾ ਜਾਨਣ ਕਿੰਜ ਦੇ ਹੁੰਦੇ, ਨੈਣ ਕਟਾਰੇ, ਨੈਣ ਨਸ਼ੀਲੇ।
ਕੀਕੁਣ ਦਿਲ ਨੂੰ ਖਿੱਚਾਂ ਪਾਂਦੇ, ਫੁੱਲ ਗੁਲਾਬੀ, ਨੀਲੇ-ਪੀਲੇ।

ਕੈਸੀ ਦਿਲਕਸ਼ ਤੇ ਮਨਮੋਹਣੀ, ਹੁੰਦੀ ਦਿਹੁੰ ਚੜ੍ਹਦੇ ਦੀ ਲਾਲੀ।
ਬੱਚਿਆਂ ਦੀ ਤੱਕੀ ਨਾ ਸੂਰਤ, ਜਿਨ੍ਹਾਂ ਕਦੀ ਵੀ ਭੋਲੀ-ਭਾਲੀ।

ਜੇ ਚਾਹੋ ਤਾਂ ਉੱਦਮ ਕਰਕੇ, ਦੁੱਖ ਇਨ੍ਹਾਂ ਦੇ ਹਰ ਸਕਦੇ ਹੋ।
ਇਨ੍ਹਾਂ ਦੇ ਦਾਮਨ ਵੀ ਯਾਰੋ, ਰੌਸ਼ਨੀਆਂ ਨਾਲ ਭਰ ਸਕਦੇ ਹੋ।

ਨੇਤਰ-ਦਾਨ ਤੋਂ ਵੱਡਾ ਪੁੰਨ ਨਾ, ਆਉ ਸਾਰੇ ਪੁੰਨ ਕਮਾਈਏ।
ਕਰਕੇ ਨੇਤਰ-ਦਾਨ ਅਸੀਂ ਵੀ, ਆਉ ਕੋਈ ਘਰ ਰੁਸ਼ਨਾਈਏ।

ਜੋ ਦੂਜੇ ਦੀ ਪੀੜ ਪਛਾਣੇ, ਅਸਲ ਵਿਚ ਇਨਸਾਨ ਉਹੋ ਹੈ।
ਦੀਨਾਂ-ਦੁਖੀਆਂ ਲਈ ਜੋ ਲੱਗੇ, ਦਾਨਾਂ ਸਿਰ ਮਹਾਂਦਾਨ ਉਹੋ ਹੈ।

ਗੁਰੂ ਗ੍ਰੰਥ ਦੀ ਸਿੱਖਿਆ ਏਹੋ, ਗੀਤਾ ਦਾ ਫ਼ੁਰਮਾਨ ਇਹੋ ਹੈ।
ਖ਼ਿਦਮਤ ਤੋਂ ਮੌਲਾ ਖ਼ੁਸ਼ ਹੋਵੇ, ਕਹਿੰਦੀ ਪਾਕ ਕੁਰਾਨ ਇਹੋ ਹੈ

ਕਰਦਾ ਹੈ ਕੋਈ ਅੰਗ-ਦਾਨ, ਅਤੇ ਕੋਈ ਖ਼ੂਨ-ਦਾਨ ਕਰਦਾ ਹੈ।
ਲੇਕਿਨ ਨੇਤਰ-ਦਾਨ ਦਾ ਸਭ ਤੋਂ, ਉਚਾ ਤੇ ਸੁੱਚਾ ਦਰਜਾ ਹੈ।

ਦੇਹੀ 'ਚੋਂ ਜਦ ਭੌਰ ਨੇ ਉੱਡਣਾ, ਘਰ ਵਿਚ 'ਕਾਢੋ-ਕਾਢੋ' ਹੋਣੀ।
ਸਿਵਿਆਂ ਵਿਚ ਲਿਜਾ ਕੇ ਤੈਨੂੰ, ਤੇਰੇ ਭਾਈਆਂ ਅੱਗ ਮਚੌਣੀ।

ਜਿਨ੍ਹਾਂ ਅੰਗਾਂ ਤਾਈਂ ਸਦਾ, ਲਿਸ਼ਕਾ-ਪੁਸ਼ਕਾ ਕੇ ਰੱਖਦਾ ਸੈਂ ਤੂੰ।
ਇਸ ਸੰਸਾਰ ਦੀ ਰੌਣਕ ਜਿਨ੍ਹਾਂ ਅੱਖੀਆਂ ਦੇ ਨਾਲ ਤੱਕਦਾ ਸੈਂ ਤੂੰ।

ਪਲ ਭਰ ਦਾ ਵੀ ਸਮਾਂ ਨਹੀਂ ਲੱਗਣਾ, ਸਭ ਕੁਝ ਮਿੱਟੀ ਹੋ ਜਾਏਗਾ।
ਜਿਸਮ ਤੇਰੇ ਦਾ ਇਕ ਵੀ ਟੁਕੜਾ, ਕੰਮ ਕਿਸੇ ਦੇ ਨਹੀਂ ਆਏਗਾ।

ਲੇਕਿਨ ਮਰਨ ਤੋਂ ਪਹਿਲਾਂ ਜੇਕਰ, 'ਨੇਤਰ-ਦਾਨ' ਤੂੰ ਕਰ ਜਾਏਂਗਾ।
ਸੱਜਣਾ ! ਕਿਸੇ ਦਾ ਜੱਗ ਅੰਧਿਆਰਾ, ਜੇਕਰ ਰੌਸ਼ਨ ਕਰ ਜਾਏਂਗਾ।

ਤੇਰਾ ਇਸ ਦੁਨੀਆ 'ਤੇ ਆਉਣਾ, ਸੌ ਫ਼ੀਸਦੀ ਸਫ਼ਲ ਹੋ ਜਾਊ।
'ਅਰਸ਼ੀ' ਰੱਬ ਹੀ ਨਹੀਂ, ਇਹ ਜੱਗ ਵੀ, ਬੀਬਾ ! ਤੇਰੇ ਸੋਹਲੇ ਗਾਊ।

***

## ਗੀਤ: ਪੰਜਾਂ ਪਾਣੀਆਂ ਦੇ ਨਾਮ

ਮੇਰਾ ਇਹ ਪੈਗ਼ਾਮ, ਪੰਜਾਂ ਪਾਣੀਆਂ ਦੇ ਨਾਮ।
ਭਗਤ ਸਿੰਘ ਤੇ ਸਰਾਭੇ ਦੇ, ਹਾਣੀਆਂ ਦੇ ਨਾਮ।

ਵੰਡੀਆਂ ਪ੍ਰੀਤਾਂ ਜਿੱਥੇ, ਗੁਰੂਆਂ ਤੇ ਪੀਰਾਂ ਨੇ।
ਇਸ਼ਕੇ ਦੇ ਗੀਤ ਗਾਏ, ਸੱਸੀਆਂ ਤੇ ਹੀਰਾਂ ਨੇ।

ਬਦਲਿਆ ਜ਼ਮਾਨਾ ਕੀ, ਬਦਲੀਆਂ ਜ਼ਮੀਰਾਂ ਨੇ।
ਵੰਡਿਆ ਭਰਾਵਾਂ ਤਾਈਂ, ਆਗੂਆਂ ਬੇ-ਪੀਰਾਂ ਨੇ।

ਨਾਜ਼ੋ-ਨ੍ਹਾਮੋ ਨਾਲ ਬੀਤੀਆਂ, ਕਹਾਣੀਆਂ ਦੇ ਨਾਮ।
ਲੁੱਟੇ-ਪੁੱਟੇ ਗਏ ਜੋ ਲੱਖਾਂ ਹੀ, ਪ੍ਰਾਣੀਆਂ ਦੇ ਨਾਮ।

ਮੇਰਾ ਇਹ ਪੈਗ਼ਾਮ, ਪੰਜਾਂ ਪਾਣੀਆਂ ਦੇ ਨਾਮ।

ਸਹਿੰਦੀਆਂ ਸੰਤਾਪ ਸਦਾ, ਧੀਆਂ ਹੀ ਵਿਚਾਰੀਆਂ।
ਇਕਨਾਂ ਨੇ ਕੁੱਖ ਵਿੱਚ, ਕੱਚੀਆਂ ਹੀ ਮਾਰੀਆਂ।
ਇਕਨਾਂ ਨੇ ਦਾਜ ਖੁਣੋਂ, ਤੇਲ ਪਾ ਕੇ ਸਾੜੀਆਂ।
ਚੰਮ ਦੇ ਵਪਾਰੀਆਂ ਨੇ, ਕੋਠਿਆਂ 'ਤੇ ਚਾੜ੍ਹੀਆਂ।
ਕੰਜਕਾਂ ਨਿਤਾਣੀਆਂ, ਨਿਮਾਣੀਆਂ ਦੇ ਨਾਮ।
ਫੁੱਟ-ਫੁੱਟ ਰੋਂਦੀਆਂ, ਸੁਆਣੀਆਂ ਦੇ ਨਾਮ।
ਮੇਰਾ ਇਹ ਪੈਗ਼ਾਮ, ਪੰਜਾਂ ਪਾਣੀਆਂ ਦੇ ਨਾਮ।

ਜ਼ਿੰਦਗੀ ਅਮੁੱਲੀ ਐਵੇਂ, ਨਸ਼ਿਆਂ 'ਚ ਰੋਲੋ ਨਾ।
ਭੁੱਲ ਕੇ ਵੀ ਖੁਸ਼ੀਆਂ 'ਚ, ਜ਼ਹਿਰਾਂ ਨੂੰ ਘੋਲੋ ਨਾ।
ਹੋ ਕੇ ਮਦਹੋਸ਼ ਮੂੰਹੋਂ, ਗੰਦ-ਮੰਦ ਬੋਲੋ ਨਾ।
ਝੱਲਿਆਂ-ਸ਼ੁਦਾਈਆਂ ਵਾਂਗ, ਗਲੀਆਂ 'ਚ ਡੋਲੋ ਨਾ।
ਅਮਲਾਂ ਨੇ ਪੱਟੀਆਂ ਜੋ, ਢਾਣੀਆਂ ਦੇ ਨਾਮ।
ਜ਼ਿੰਦਗੀਆਂ ਦਰਦ-ਰੰਞਾਣੀਆਂ ਦੇ ਨਾਮ।
ਮੇਰਾ ਇਹ ਪੈਗ਼ਾਮ, ਪੰਜਾਂ ਪਾਣੀਆਂ ਦੇ ਨਾਮ।

ਰਲ-ਮਿਲ ਬੈਠ ਕੇ, ਜੇ ਝਗੜੇ ਮੁਕਾ ਲਈਏ।
ਪਿਆਰ ਤੇ ਮੁਹੱਬਤਾਂ ਦਾ, ਰਾਹ ਆਪਣਾ ਲਈਏ।
ਵਿੱਛੜਿਆਂ ਵੀਰਾਂ ਤਾਈਂ, ਮੁੜ ਗਲ ਲਾ ਲਈਏ।
'ਅਰਸ਼ੀ' ਏਸੇ ਧਰਤੀ ਨੂੰ, ਸਵਰਗ ਬਣਾ ਲਈਏ।
ਝੂਮਰ ਤੇ ਗਿੱਧੇ ਦੀਆਂ, ਰਾਣੀਆਂ ਦੇ ਨਾਮ।
ਜਾਂਬਾਜ਼ ਜੱਟੀਆਂ, ਪਠਾਣੀਆਂ ਦੇ ਨਾਮ।
ਮੇਰਾ ਇਹ ਪੈਗ਼ਾਮ, ਪੰਜਾਂ ਪਾਣੀਆਂ ਦੇ ਨਾਮ।
ਭਗਤ ਸਿੰਘ ਤੇ ਸਰਾਭੇ ਦੇ, ਹਾਣੀਆਂ ਦੇ ਨਾਮ।

**ਸ੍ਰੀ ਅਨੰਦਪੁਰ ਸਾਹਿਬ (9888636413)**

***

# ਪਾਕਿਸਤਾਨ ਸਰਕਾਰ ਗੁਰੂ ਨਾਨਕ ਬਾਰੇ ਡਾਕ ਟਿਕਟ, ਸਿੱਕਾ ਜਾਰੀ ਕਰੇਗਾ

ਅਟਾਰੀ, (ਸ.ਪ. ਬਿਊਰੋ)- ਇਸਲਾਮਾਬਾਦ ਵਿਖੇ ਪਾਕਿਸਤਾਨ ਸਰਕਾਰ ਦੇ ਧਾਰਮਿਕ ਮਾਮਲਿਆਂ ਦੇ ਮੰਤਰੀ ਨੂਰ ਉਲ ਹੱਕ ਕਾਦਰੀ ਨੇ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਡਾਕ ਟਿਕਟ ਜਾਰੀ ਕੀਤੀ ਜਾਵੇਗੀ। ਉਹਨਾਂ ਕਿਹਾ ਕਿ ਪਾਕਿਸਤਾਨ 'ਚ ਹਰ ਧਰਮ ਦੇ ਗੁਰੂਆਂ ਪੀਰਾਂ ਨੂੰ ਸਤਿਕਾਰ ਦਿੱਤਾ ਜਾਂਦਾ ਹੈ। ਇਸੇ ਤਹਿਤ ਇਮਰਾਨ ਸਰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਮਨਾਉਣ ਸਬੰਧੀ ਪਹਿਲਾਂ ਹੀ ਡਾਕ ਟਿਕਟ ਜਾਰੀ ਕਰਨ ਨੂੰ ਕੈਬਨਿਟ ਵਿਚ ਹਰੀ ਝੰਡੀ ਦੇ ਦਿੱਤੀ ਹੈ। ਕਾਦਰੀ ਨੇ ਇਹ ਵੀ ਐਲਾਨ ਕੀਤਾ ਕਿ ਪਾਕਿਸਤਾਨ 2019 ਵਿਚ ਬਾਬਾ ਨਾਨਕ ਜੀ ਦੀ ਤਸਵੀਰ ਵਾਲਾ ਨੋਟ ਅਤੇ ਸਿੱਕਾ ਵੀ ਜਾਰੀ ਕਰਨ ਲਈ ਪਾਕਿਸਤਾਨ ਸਰਕਾਰ ਵਿਚਾਰ ਕਰ ਰਹੀ ਹੈ।

*-ਕ੍ਰਿਸ਼ਮਾ ਕੁਦਰਤ ਦਾ*

# 1974 'ਚ ਹੋਈ ਸੀ ਮੌਤ, ਢਿੱਡ ਵਿੱਚੋ ਅੰਜੀਰ ਦਾ ਰੁਖ਼ ਉੱਘਣ ਤੇ ਲੱਗਿਆ ਲਾਸ਼ ਦਾ ਪਤਾ

**ਅੰਕਾਰਾ, (ਸ.ਪ. ਬਿਊਰੋ)**- ਤੁਰਕੀ ਵਿੱਚ ਇੱਕ ਲਾਪਤਾ ਆਦਮੀ ਦੀ ਲਾਸ਼ ਦਾ ਪਤਾ ਲੱਗਣ ਦੇ ਬਾਅਦ ਸਭ ਹੈਰਾਨ ਰਹਿ ਗਏ। ਇਸ ਆਦਮੀ ਦੀ 1974 ਵਿੱਚ ਹੱਤਿਆ ਕਰ ਦਿੱਤੀ ਗਈ ਸੀ। ਮੌਤ ਦੇ ਸਮੇਂ ਉਸ ਦੇ ਢਿੱਡ ਵਿੱਚ ਅੰਜੀਰ ਦਾ ਬੀਜ ਸੀ, ਜੋ ਬਾਅਦ ਵਿੱਚ ਦਰਖ਼ਤ ਬਣ ਗਿਆ, ਜਿਸ ਦੀ ਵਜਾ ਨਾਲ ਉਸ ਦੀ ਮੌਤ ਦਾ ਖੁਲਾਸਾ ਹੋਇਆ। ਦਰਅਸਲ 2011 ਵਿੱਚ ਇੱਕ ਖੋਜਕਾਰ ਨੇ ਪਹਾੜਾਂ ਵਿੱਚ ਇੱਕ ਅਸਾਧਾਰਨ ਜਗ੍ਹਾ ਉੱਤੇ ਅੰਜੀਰ ਦਾ ਦਰਖ਼ਤ ਉੱਗਿਆ ਵੇਖਿਆ, ਤਾਂ ਉਸ ਨੇ ਦਰਖ਼ਤ ਦੇ ਚਾਰੇ ਪਾਸੇ ਦੀ ਜ਼ਮੀਨ ਵਿੱਚ ਖੁਦਾਈ ਕੀਤੀ। ਉਸ ਨੂੰ ਉੱਥੇ ਇਨਸਾਨੀ ਪਿੰਜਰ ਦੱਬਿਆ ਮਿਲਿਆ ਅਤੇ ਪਤਾ ਲੱਗਿਆ ਕਿ ਅੰਜੀਰ ਦਾ ਦਰਖ਼ਤ ਉਸ ਆਦਮੀ ਦੇ ਢਿੱਡ 'ਚੋਂ ਨਿਕਲਿਆ ਸੀ।

ਮ੍ਰਿਤਕ ਵਿਅਕਤੀ ਦੀ ਪਹਿਚਾਣ ਅਹਮਤ ਹਰਗਿਊਨ ਦੇ ਰੂਪ ਵਿੱਚ ਹੋਈ ਹੈ, ਜੋ 1974 ਵਿੱਚ ਗਰੀਕ ਸਾਇਪ੍ਰਸ ਅਤੇ ਤੁਰਕੀ ਸਾਇਪਸ ਦੇ ਵਿੱਚ ਹੋਏ ਸੰਘਰਸ਼ ਵਿੱਚ ਮਾਰਿਆ ਗਿਆ ਸੀ। ਇਸ ਦੇ ਨਾਲ ਹੀ ਇਸ ਜਗਾ ਤੋਂ ਦੋ ਪਿੰਜਰ ਹੋਰ ਵੀ ਮਿਲੇ ਹਨ। ਖੋਜ ਦੌਰਾਨ ਸਾਹਮਣੇ ਆਇਆ ਕਿ ਡਾਇਨਾਮਾਇਟ ਦੇ ਧਮਾਕੇ ਨਾਲ ਅਹਮਤ ਅਤੇ ਉਸ ਦੇ ਸਾਥੀ ਦੀ ਮੌਤ ਹੋ ਗਈ ਸੀ। ਖੋਜਕਾਰਾਂ ਦਾ ਮੰਨਣਾ ਹੈ ਕਿ ਮੌਤ ਤੋਂ ਕੁੱਝ ਦੇਰ ਪਹਿਲਾਂ ਅਹਮਤ ਨੇ ਅੰਜੀਰ ਖਾਧੀ ਹੋਵੇਗੀ।

ਹੱਤਿਆ ਦੀ ਜਾਂਚ ਕਰਨ ਵਾਲਿਆਂ ਨੂੰ ਪਤਾ ਲੱਗਿਆ ਕਿ ਅਹਮਤ ਦੋ ਹੋਰ ਆਦਮੀਆਂ ਨਾਲ ਤੁਰਕੀ ਰੇਸਿਸਟੈਂਸ ਆਰਗੇਨਾਈਜ਼ੇਸ਼ਨ ਵਿੱਚ ਸ਼ਾਮਿਲ ਹੋਇਆ ਸੀ। ਇਨ੍ਹਾਂ ਨੂੰ ਲੜਾਈ ਦੇ ਦੌਰਾਨ ਗੁਫਾ ਵਿੱਚ ਲਿਜਾਇਆ ਗਿਆ, ਜਿੱਥੇ ਡਾਇਨਾਮਾਇਟ ਵਿਸਫੋਟ ਵਿੱਚ ਤਿੰਨਾਂ ਦੀ ਮੌਤ ਹੋ ਗਈ। ਉਨ੍ਹਾਂ ਦੀਆਂ ਲਾਸ਼ਾਂ ਲੱਗਭਗ 40 ਸਾਲਾਂ ਤੱਕ ਲਾਪਤਾ ਰਹੀਆਂ।

***

# ਖ਼ਬਰਨਾਮਾ

## ਡਾ.ਹਰਸ਼ਿੰਦਰ ਕੌਰ ਦੀ ਨਵੀਂ ਪੁਸਤਕ "ਗਰਭ ਬਾਰੇ ਮਹੱਤਵਪੂਰਨ ਜਾਣਕਾਰੀ" ਰਿਲੀਜ਼

ਪਟਿਆਲਾ: ਡਾ. ਹਰਸ਼ਿੰਦਰ ਕੌਰ ਜੋ ਰਾਜਿੰਦਰਾ ਹਸਪਤਾਲ ਵਿਖੇ ਬੱਚਿਆਂ ਦੀ ਸਪੈਸ਼ਲਿਸਟ ਵਜੋਂ ਸੇਵਾ ਨਿਭਾ ਰਹੀ ਹੈ, ਦੀ 40ਵੀਂ ਕਿਤਾਬ "ਗਰਭ ਬਾਰੇ ਮਹੱਤਵਪੂਰਨ ਜਾਣਕਾਰੀ" ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਵਾਈਸ ਚਾਂਸਲਰ ਡਾ.ਬੀ.ਐਸ. ਘੁੰਮਣ, ਚੇਅਰਪਰਸਨ ਨੈਸ਼ਨਲ ਕਮਿਸ਼ਨ ਫਾਰ ਵੂਮੈਨ ਰੇਖਾ ਸ਼ਰਮਾ ਤੇ ਯੂਨੀਵਰਸਿਟੀ ਆਫ ਲੰਡਨ ਦੀ ਡਿਪਟੀ ਡਾਇਰੈਕਟਰ ਡਾ. ਨਵਤੇਜ ਪੁਰੇਵਾਲ ਵੱਲੋਂ ਰਿਲੀਜ਼ ਕੀਤੀ ਗਈ। ਇਸ ਤੋਂ ਪਹਿਲੀਆਂ ਕਿਤਾਬਾਂ ਵਿੱਚੋਂ ਦੋ ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ ਇਨਾਮ ਹਾਸਲ ਹੋ ਚੁੱਕੇ ਹਨ ਤੇ ਇੱਕ ਕਿਤਾਬ 'ਭਰੂਣ ਹੱਤਿਆ ਇਕ ਸਰਾਪ' ਉੱਤੇ ਹਾਲੀਵੁੱਡ ਫਿਲਮ ਬਣ ਚੁੱਕੀ ਹੈ। ਡਾ.ਹਰਸ਼ਿੰਦਰ ਕੌਰ, ਜੋ ਕਿ ਉੱਘੇ ਪੰਜਾਬੀ ਸ਼੍ਰੋਮਣੀ ਸਾਹਿਤਕਾਰ ਪ੍ਰੋ. ਪ੍ਰੀਤਮ ਸਿੰਘ ਦੀ ਧੀ ਹਨ, ਦੀਆਂ ਕਿਤਾਬਾਂ ਉੱਤੇ ਯੂਨੀਵਰਸਿਟੀ ਵਿਚ ਖੋਜ ਪੱਤਰ ਲਿਖੇ ਜਾ ਰਹੇ ਹਨ ਤੇ ਉਸ ਦੇ ਲੇਖ ਬੀ.ਐਡ. ਦੀਆਂ ਕਲਾਸਾਂ ਤੇ ਸੀ.ਬੀ.ਐਸ.ਸੀ. ਦੇ ਸਕੂਲਾਂ ਦੀਆਂ ਕਿਤਾਬਾਂ ਵਿਚ ਵੀ ਸ਼ਾਮਲ ਕੀਤੇ ਜਾ ਚੁੱਕੇ ਹਨ। ਡਾ. ਕੌਰ ਦੀਆਂ ਪਹਿਲੀਆਂ ਕਿਤਾਬਾਂ 'ਮਾਂ ਬੋਲੀ ਦੀ ਮਹੱਤਤਾ', 'ਬੱਚਿਆਂ ਲਈ ਕਹਾਣੀਆਂ', 'ਬੱਚਿਆਂ ਦਾ ਮਨੋਵਿਗਿਆਨ', 'ਖ਼ੁਰਾਕ' ਅਤੇ 'ਔਰਤਾਂ ਉੱਤੇ ਹੁੰਦੇ ਤਸ਼ੱਦਦ ਬਾਰੇ ਹਨ।

ਸਿਹਤ ਬਾਰੇ ਰੈਗੂਲਰ ਛਪਦੇ ਲੇਖਾਂ ਸਦਕਾ ਡਾ. ਕੌਰ ਦੀ ਕਿਤਾਬ 'ਸਰੀਰ ਬਾਰੇ ਰੋਚਕ ਜਾਣਕਾਰੀ' ਬਹੁਚਰਚਿਤ ਸਾਬਤ ਹੋਈ ਹੈ। ਹਥਲੀ ਕਿਤਾਬ ਵਿਚ ਗਰਭਵਤੀ ਔਰਤਾਂ ਦੇ ਮੇਕਅੱਪ, ਖ਼ੁਰਾਕ, ਵੱਖੋ-ਵੱਖ ਬੀਮਾਰੀਆਂ ਅਤੇ ਨਾਰਮਲ ਵੱਧਣ ਫੁੱਲਣ ਦੇ ਨਾਲ ਭਰੂਣ ਬਾਰੇ ਖੋਜਾਂ ਉੱਤੇ ਆਧਾਰਿਤ ਮਹੱਤਵਪੂਰਨ ਜਾਣਕਾਰੀ ਸੌਖੀ ਸ਼ਬਦਾਵਲੀ ਵਿਚ ਦਿੱਤੀ ਗਈ ਹੈ।

## ਵਾਈਸ ਚਾਂਸਲਰ ਵੱਲੋਂ ਡਾ. ਰਾਜਵੰਤ ਕੌਰ 'ਪੰਜਾਬੀ' ਦੀ ਪੁਸਤਕ 'ਨਾਰੀ-ਉਡਾਰੀ' ਦਾ ਲੋਕ-ਅਰਪਣ

ਪਟਿਆਲਾ

ਅੱਜ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਗੁਰੂ ਤੇਗ ਬਹਾਦਰ ਹਾਲ ਵਿਖੇ ਅੰਤਰ ਖੇਤਰੀ ਯੁਵਕ ਅਤੇ ਲੋਕ ਮੇਲੇ ਦੇ ਆਖ਼ਰੀ ਅਤੇ ਚੌਥੇ ਦਿਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਡਾ.ਬੀ.ਐਸ.ਘੁੰਮਣ ਵੱਲੋਂ ਪੰਜਾਬੀ ਵਿਭਾਗ ਦੀ ਅਸਿਸਟੈਂਟ ਪ੍ਰੋਫੈਸਰ, 16 ਪੁਸਤਕਾਂ ਦੀ ਰਚੈਤਾ ਅਤੇ ਸਟੇਟ ਐਵਾਰਡੀ ਡਾ. ਰਾਜਵੰਤ ਕੌਰ 'ਪੰਜਾਬੀ' ਰਚਿਤ ਪੁਸਤਕ 'ਨਾਰੀ-ਉਡਾਰੀ' ਦਾ ਲੋਕ ਅਰਪਣ ਕੀਤਾ ਗਿਆ। ਵਾਈਸ ਚਾਂਸਲਰ ਡਾ. ਘੁੰਮਣ ਦੀਆਂ ਸ਼ੁੱਭ ਇੱਛਾਵਾਂ ਪ੍ਰਾਪਤ ਕਰਨ ਉਪਰੰਤ ਡਾ. ਪੰਜਾਬੀ ਨੇ ਦੱਸਿਆ ਕਿ ਇਹ ਪੁਸਤਕ ਉਹਨਾਂ ਦੀ ਤਿੰਨ ਸਾਲਾਂ ਦੀ ਮਿਹਨਤ ਦਾ ਸਿੱਟਾ ਹੈ। ਇਸ ਵਿਚ ਸਮੁੱਚੇ ਭਾਰਤ ਸਮੇਤ ਵਿਦੇਸ਼ਾਂ ਦੀਆਂ ਮਹਾਨ ਔਰਤਾਂ ਨਾਲ ਸਾਂਝ ਪੁਆਈ ਗਈ ਹੈ ਜਿਨ੍ਹਾਂ ਦੀ ਸਮਾਜਿਕ, ਸਾਹਿਤਕ, ਰਾਜਨੀਤਕ, ਆਰਥਿਕ, ਖੇਡਾਂ, ਗਿਆਨ-ਵਿਗਿਆਨ ਅਤੇ ਸਭਿਆਚਾਰਕ ਖੇਤਰਾਂ ਨੂੰ ਅਣਮੁੱਲੀ ਦੇਣ ਹੈ। ਇਸ ਤੋਂ ਪਹਿਲਾਂ ਯੁਵਕ ਭਲਾਈ ਵਿਭਾਗ ਦੇ ਇੰਚਾਰਜ ਡਾ. ਗੁਰਸੇਵਕ ਲੰਬੀ ਨੇ ਡਾ. ਪੰਜਾਬੀ ਦੇ ਯੋਗਦਾਨ ਬਾਰੇ ਚਾਨਣਾ ਪਾਇਆ।

ਇਸ ਅਵਸਰ ਤੇ ਯੂਨੀਵਰਸਿਟੀ ਦੇ ਰਜਿਸਟਰਾਰ ਡਾ. ਮਨਜੀਤ ਸਿੰਘ ਨਿੱਜਰ, ਸਾਹਿਤ ਅਕਾਦਮੀ ਦਿੱਲੀ ਦੇ ਸਾਬਕਾ ਕਨਵੀਨਰ ਡਾ. ਰਵੇਲ ਸਿੰਘ, ਡਾ. ਪੁਸ਼ਪਿੰਦਰ ਸਿੰਘ ਗਿੱਲ, ਪੰਜਾਬੀ ਅਕਾਦਮੀ ਦਿੱਲੀ ਦੇ ਸਕੱਤਰ ਡਾ. ਗੁਰਭੇਜ ਸਿੰਘ ਗੋਰਾਇਆ ਅਤੇ ਸਾਹਿਤ ਅਕਾਦਮੀ ਅਵਾਰਡੀ ਡਾ. ਦਰਸ਼ਨ ਸਿੰਘ ਆਸ਼ਟ ਵੀ ਸ਼ਾਮਿਲ ਸਨ।

* * *

# ਪੰਜਾਬੀ ਸਾਹਿਤ ਸਭਾ ਪਟਿਆਲਾ ਵੱਲੋਂ 13ਵਾਂ ਰਾਜਿੰਦਰ ਕੌਰ ਵੰਤਾ ਸਾਹਿਤਕ ਪੁਰਸਕਾਰ ਬੀਬੀ ਜੌਹਰੀ ਨੂੰ ਪ੍ਰਦਾਨ ਪੁਸਤਕ ਲੋਕ ਅਰਪਣ ਅਤੇ ਕਵੀ ਦਰਬਾਰ ਦਾ ਵੀ ਹੋਇਆ ਆਯੋਜਨ



ਪਟਿਆਲਾ-ਪੰਜਾਬੀ ਸਾਹਿਤ ਸਭਾ (ਰਜਿ.) ਪਟਿਆਲਾ ਵੱਲੋਂ ਭਾਸ਼ਾ ਵਿਭਾਗ ਪਟਿਆਲਾ ਵਿਖੇ ਇਕ ਯਾਦਗਾਰੀ ਸਾਹਿਤਕ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ', ਚੜ੍ਹਦੀ ਕਲਾ ਗਰੁੱਪ ਆਫ ਪਬਲੀਕੇਸ਼ਨਜ਼ ਪਟਿਆਲਾ ਦੇ ਚੀਫ ਐਡੀਟਰ ਸ. ਜਗਜੀਤ ਸਿੰਘ ਦਰਦੀ, ਸ. ਇਕਬਾਲ ਸਿੰਘ ਵੰਤਾ, ਡਾ. ਤ੍ਰਿਲੋਕ ਸਿੰਘ ਆਨੰਦ, ਡਾ. ਗੁਰਬਚਨ ਸਿੰਘ ਰਾਹੀ ਅਤੇ ਬੀਬੀ ਜੌਹਰੀ ਸ਼ਾਮਿਲ ਹੋਏ। ਸਭਾ ਵੱਲੋਂ ਹਰ ਸਾਲ ਦਿੱਤਾ ਜਾਣ ਵਾਲਾ ਰਾਜਿੰਦਰ ਕੌਰ ਵੰਤਾ ਸਾਹਿਤਕ ਪੁਰਸਕਾਰ-2018 ਕਵਿੱਤਰੀ ਬੀਬੀ ਜੌਹਰੀ ਨੂੰ ਪ੍ਰਦਾਨ ਕੀਤਾ ਗਿਆ। ਰਾਜਿੰਦਰ ਕੌਰ ਵੰਤਾ ਦੇ ਪਤੀ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਡਿਪਟੀ ਰਜਿਸਟਰਾਰ ਸ. ਇਕਬਾਲ ਸਿੰਘ ਵੰਤਾ ਵੱਲੋਂ ਸਭਾ ਦੀ ਮਾਰਫ਼ਤ ਦਿੱਤਾ ਜਾਣ ਵਾਲਾ ਇਹ 13ਵਾਂ ਪੁਰਸਕਾਰ ਸੀ ਜਿਸ ਵਿਚ ਬੀਬੀ ਜੌਹਰੀ ਨੂੰ ਨਗਦ ਰਾਸ਼ੀ ਤੋਂ ਇਲਾਵਾ ਸ਼ਾਲ ਅਤੇ ਸਨਮਾਨ ਪੱਤਰ ਭੇਂਟ ਕੀਤੇ ਗਏ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਅਸਿਸਟੈਂਟ ਪ੍ਰੋਫੈਸਰ ਡਾ. ਰਾਜਵੰਤ ਕੌਰ ਪੰਜਾਬੀ ਨੇ ਆਪਣੀ ਅਧਿਆਪਕਾ ਵੰਤਾ ਨਾਲ ਯਾਦਾਂ ਸਾਂਝੀਆਂ ਕਰਦਿਆਂ ਸਨਮਾਨ ਪੱਤਰ ਪੜ੍ਹਨ ਦੀ ਰਸਮ ਨਿਭਾਈ।

ਸਮਾਗਮ ਦੇ ਆਰੰਭ ਵਿਚ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਜੀ ਆਇਆਂ ਕਹਿੰਦੇ ਹੋਏ ਇਸ ਗੱਲ ਤੇ ਜ਼ੋਰ ਦਿੱਤਾ ਕਿ ਵਰਤਮਾਨ ਦੌਰ ਵਿਚ ਪੰਜਾਬੀ ਮਾਂ ਬੋਲੀ ਦੇ ਵਿਕਾਸ ਲਈ ਨਿੱਘਰ ਯਤਨਾਂ ਦੀ ਜ਼ਰੂਰਤ ਹੈ ਤਾਂ ਜੋ ਨਵੀਂ ਪੀੜ੍ਹੀ ਦੇ ਮਨ ਵਿਚ ਆਪਣੀ ਵਿਰਾਸਤ ਪ੍ਰਤੀ ਚੇਤਨਾ ਪੈਦਾ ਕੀਤੀ ਜਾ ਸਕੇ। ਸ਼੍ਰੋਮਣੀ ਪੰਜਾਬੀ ਪੱਤਰਕਾਰ ਸ. ਜਗਜੀਤ ਸਿੰਘ ਦਰਦੀ ਨੇ ਕਿਹਾ ਕਿ ਉਹਨਾਂ ਦਾ ਸਭਾ ਅਤੇ ਵੰਤਾ ਪਰਿਵਾਰ ਨਾਲ ਲੰਮਾ ਨਾਤਾ ਰਿਹਾ ਹੈ ਅਤੇ ਇਹਨਾਂ ਦੇ ਸਾਂਝੇ ਯਤਨਾਂ ਨੇ ਪੰਜਾਬੀ ਮਾਂ ਬੋਲੀ ਅਤੇ ਸਾਹਿਤ ਦਾ ਝੰਡਾ ਬੁਲੰਦ ਕਰਨ ਵਿਚ ਜੋ ਇਤਿਹਾਸਕ ਭੂਮਿਕਾ ਨਿਭਾਈ ਹੈ, ਉਸ ਦੀ ਜਿੰਨੀ ਤਾਰੀਫ਼ ਕੀਤੀ ਜਾਵੇ, ਥੋੜ੍ਹੀ ਹੈ। ਉਹਨਾਂ ਨੇ ਪਟਿਆਲਾ ਦੀ ਸਾਹਿਤਕ ਅਤੇ ਪੱਤਰਕਾਰੀ ਵਿਰਾਸਤ ਦੇ ਹਵਾਲੇ ਨਾਲ ਵੀ ਰੌਸ਼ਨੀ ਪਾਈ। ਡਾ. ਤ੍ਰਿਲੋਕ ਸਿੰਘ ਆਨੰਦ ਨੇ ਪੰਜਾਬੀ ਸਾਹਿਤ ਦੇ ਹਵਾਲੇ ਨਾਲ ਕੁਝ ਮੁੱਲਵਾਨ ਨੁਕਤਿਆਂ ਤੇ ਰੌਸ਼ਨੀ ਪਾਉਂਦੇ ਹੋਏ ਕਾਵਿਕ ਭਾਵਨਾਵਾਂ ਸਾਂਝੀਆਂ ਕੀਤੀਆਂ ਜਦੋਂ ਕਿ ਡਾ. ਗੁਰਬਚਨ ਸਿੰਘ ਰਾਹੀ ਨੇ ਕਿਹਾ ਕਿ ਸਭਾ ਦੇ ਅਜਿਹੇ ਯਤਨ ਪੰਜਾਬੀ ਸਾਹਿਤ ਦਾ ਸ਼ਮ੍ਹਲਾ ਉਚਾ ਰੱਖਦੇ ਹਨ। ਸ. ਇਕਬਾਲ ਸਿੰਘ ਵੰਤਾ ਨੇ ਇਕ ਵਿਸ਼ੇਸ਼ ਮਿੰਨੀ ਕਹਾਣੀ ਸਾਂਝੀ ਕੀਤੀ।ਬੀਬੀ ਜੌਹਰੀ (76 ਸਾਲ) ਨੇ ਕਿਹਾ ਕਿ ਇਸ ਪੁਰਸਕਾਰ ਨਾਲ ਉਸ ਦੀ ਸਾਹਿਤ ਅਤੇ ਸਮਾਜ ਪ੍ਰਤੀ ਜ਼ਿੰਮੇਵਾਰੀ ਹੋਰ ਵਧ ਗਈ ਹੈ।ਇਸ ਦੌਰਾਨ ਉਨ੍ਹਾਂ ਦੀ ਪੁਸਤਕ 'ਸੋਹਣੀ ਕੁੜੀ ਪੰਜਾਬ ਦੀ' ਦਾ ਲੋਕ ਅਰਪਣ ਵੀ ਕੀਤਾ ਗਿਆ।




17 ਨਵੰਬਰ ਨੂੰ ਡਾ. ਹਰਸ਼ਿੰਦਰ ਕੌਰ ਦੀ 40ਵੀਂ ਕਿਤਾਬ "ਗਰਭ ਬਾਰੇ ਮਹੱਤਵਪੂਰਨ ਜਾਣਕਾਰੀ" ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਵਾਈਸ ਚਾਂਸਲਰ ਡਾ.ਬੀ.ਐਸ. ਘੁੰਮਣ, ਚੇਅਰਪਰਸਨ ਨੈਸ਼ਨਲ ਕਮਿਸ਼ਨ ਫਾਰ ਵੂਮੈਨ ਰੇਖਾ ਸ਼ਰਮਾ ਤੇ ਯੂਨੀਵਰਸਿਟੀ ਆਫ ਲੰਡਨ ਦੀ ਡਿਪਟੀ ਡਾਇਰੈਕਟਰ ਡਾ. ਨਵਤੇਜ ਪੁਰੇਵਾਲ ਵੱਲੋਂ ਰਿਲੀਜ਼ ਕੀਤੀ ਗਈ।








ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸੰਗਤ ਜਲੰਧਰ ਨੇ ਦੋਆਬਾ ਕਾਲਜ ਜਲੰਧਰ ਵਿਖੇ ਆਯੋਜਿਤ ਸੰਸਕ੍ਰਿਤ ਸੰਮੇਲਨ 'ਚ ਹਾਜ਼ਰੀ ਭਰੀ। ਸ. ਨਰੈਣ ਸਿੰਘ ਜਲੰਧਰ ਸੰਸਕ੍ਰਿਤ ਸੰਮੇਲਨ ਨੂੰ ਨਾਮਧਾਰੀ ਸਮਾਜ ਵੱਲੋਂ ਸੰਬੋਧਨ ਕਰਦੇ ਹੋਏ। ਤਸਵੀਰ ਵਿੱਚ ਡਾ. ਇੰਦਰਜੀਤ ਸਿੰਘ ਸੰਸਕ੍ਰਿਤ ਵਿਭਾਗ ਮੁੱਖੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਸ. ਨਰੈਣ ਸਿੰਘ ਹੋਰਾਂ ਨਾਲ ਆਪਣੇ ਵਿਚਾਰ ਸਾਂਝੇ ਕਰਦੇ ਹੋਏ ਅਤੇ ਹਾਜ਼ਰ ਨਾਮਧਾਰੀ ਸੰਗਤ।



ਡਾ. ਰਾਜਵੰਤ ਕੌਰ ਦੀ ਪੰਜਾਬੀ ਦੀ ਪੁਸਤਕ 'ਨਾਰੀ ਉਡਾਰੀ' ਦਾ ਲੋਕ ਅਰਪਣ ਕਰਦੇ ਹੋਏ ਵਾਈਸ ਚਾਂਸਲਰ ਡਾ. ਬੀ.ਐਸ. ਘੁੰਮਣ ਰਜਿਸਟਰਾਰ, ਡਾ. ਮਨਜੀਤ ਸਿੰਘ ਨਿੱਜਰ, ਡਾ. ਗੁਰਸੇਵਕ ਲੰਬੀ, ਡਾ. ਰਵੇਲ ਸਿੰਘ, ਡਾ. ਪੁਸ਼ਪਿੰਦਰ ਸਿੰਘ ਗਿੱਲ, ਡਾ. ਦਰਸ਼ਨ ਸਿੰਘ ਆਸ਼ਟ।

P.O. Regd. No. PB/JL-016/2018-2020 WARYA[illegible]owali Road, Jalandhar -144001
Regd. RNI No. 26453/75 Revised
December 2018



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720

Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720